


ਨਵੰਬਰ-ਦਸੰਬਰ, 2001

# ਤਰਕਸ਼ੀਲ

- ਦਿਵਾਲੀ ਹੁਣ ਬੁੱਝਦੇ ਦੀਵਿਆਂ ਦੇ ਨਾਂ
- ਸਮਾਜ ਅਤੇ ਮਾਨਸਿਕ ਰੋਗ
- ਭਨਿਆਰਾਂ ਵਾਲਾ ਕਟਿਹਰੇ 'ਚ
- ਬੁਢੇਪਾ ਸਰੀਰ ਦੇ ਸੈੱਲ ਅਤੇ ਅਧੁਨਿਕ ਖੋਜਾਂ
- ਅਮਰੀਕਾ ਉੱਪਰ ਦਹਿਸ਼ਤੀ ਹਮਲਾ ਅਤੇ ਇਸਦੇ ਸਬਕ

ਅਤੇ ਹੋਰ ਦਿਲਚਸਪ ਸਮੱਗਰੀ

10/-

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ :



### ਦੁਨੀਆਂ ਲੁੱਟਣ ਬਾਝੋਂ ਪਈ ਐ

ਦੁਨੀਆਂ ਲੁੱਟਣ ਬਾਝੋਂ ਪਈ ਐ, ਲੁੱਟਣ ਵਾਲਾ ਚਾਹੀਦੈ।
ਪੈਸਾ ਅੰਨ੍ਹੀ ਹੋ - ਹੋ ਸੁੱਟਦੀ, ਚੁੱਕਣ ਵਾਲਾ ਚਾਹੀਦੈ।
ਜਾਂ ਤਾਂ ਖੋਲ੍ਹ ਜੰਤਰੀ ਬਹਿਜਾ, ਉਂਗਲ ਧਰਲੈ ਖਾਨੇ 'ਤੇ,
ਕਰਵਾ ਅੱਖਾਂ ਬੰਦ ਕਰ, ਅੰਨ੍ਹੇ, ਛਾ ਜਾ ਮਰਦ ਜ਼ਨਾਨੇ 'ਤੇ,
ਖਾਨਾ ਸ਼ਨੀ ਗ੍ਰਹਿ ਦਾ ਵਿਚ ਪਰ, ਰੁੱਸਣ ਵਾਲਾ ਚਾਹੀਦੈ,
ਦੁਨੀਆਂ ਲੁੱਟਣ.....
ਜਾਂ ਫਿਰ ਢੋਲ ਢਮੱਕਾ ਕਰਕੇ, ਚਕਰੀ ਬੰਨ੍ਹ ਲੈ ਸਿਰ ਦੀ ਤੂੰ,
ਆਂਉਂਦੇ ਕਣ ਮਰਦਾਵੇਂ ਜਨਾਨੇ, ਦੇਖੀਂ ਮਾਇਆ ਗਿਰਦੀ ਤੂੰ,
ਢੌਂਗ ਇੱਕ ਮਾਰ ਖੂੰਡੀਆਂ ਮੌਰੀਂ, ਬੁੱਕਣ ਵਾਲਾ ਚਾਹੀਦੈ,
ਦੁਨੀਆਂ ਲੁੱਟਣ......
ਜਾਂ ਫਿਰ ਪਾ ਕੰਨਾਂ ਵਿਚ ਮੁਰਕੀ, ਝੱਗੀ ਪਾ ਲੈ ਗੁਲਾਬੀ ਤੂੰ,
ਬਣ ਜਾ ਪੌਪ ਟਪੂਸੀਆਂ ਗਾਇਕ, ਨਾਲ ਨਚਾ ਸ਼ਰਾਬੀ ਤੂੰ ।
ਟੁੰਨ ਹੋ ਨਾਲ ਉਨ੍ਹਾਂ ਦੇ ਵਿਚ ਹੀ, ਢੁੱਕਣ ਵਾਲਾ ਚਾਹੀਦੈ ।
ਦੁਨੀਆਂ ਲੁੱਟਣ .......
ਜਾਂ ਫਿਰ ਰੰਗ ਕੋਈ ਕੇਸਰੀ ਚਿੱਟਾ, ਚੋਲਾ ਪਾ ਲੈ ਸੰਤਾਂ ਦਾ,
ਕਹਿਕੇ ਮਾਇਆ ਨਾਗਣੀ ਕਰ ਫਿਰ, ਧਨ ਤੂੰ 'ਕੱਠਾ ਅੰਤਾਂ ਦਾ,
ਡੰਡਾ ਜਮਦੂਤਾਂ ਦੇ ਡਰ ਦਾ, ਠੁੱਕਣ ਵਾਲਾ ਚਾਹੀਦੈ,
ਦੁਨੀਆਂ ਲੁੱਟਣ.....
ਜਾਂ ਫਿਰ ਬਣ ਜਾ ਸਿਆਸੀ ਲੀਡਰ, ਲੋਕੀਂ ਸਿੱਕੀਂ ਤੋਲਣਗੇ,
ਬਣ ਗਿਆ ਮੰਤਰੀ, ਭੱਜ- ਭੱਜ ਸੰਤਰੀ, ਤਾਕੀ ਕਾਰ ਦੀ ਖੋਲ੍ਹਣਗੇ,
ਮਸਲਾ ਸੇਵਕ ਸ਼ਮੀਰੀਏ ਬਿਆਨੀ, ਧੁੱਖਣ ਵਾਲਾ ਚਾਹੀਦੈ,
ਦੁਨੀਆਂ ਲੁੱਟਣ.....

...ਸੇਵਕ ਸਿੰਘ ਸ਼ਮੀਰੀਆ


ਸੰਪਾਦਕੀ ਕਾਮੇ :
ਰਾਜਪਾਲ ਸਿੰਘ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਮਾ:ਬਲਬੀਰ ਸਿੰਘ ਪਰਵਾਨਾ

ਮੁੱਖ ਪ੍ਰਬੰਧਕ: ਸੁਖਵਿੰਦਰ ਬਾਗਪੁਰ
ਫੋਨ :01821-61338 (O) ਅਤੇ 71438 (R)

ਟਾਈਪ ਸੈਟਿੰਗ ਅਤੇ ਡੀਜ਼ਾਇਨਿੰਗ:
ਹੇਮ ਰਾਜ ਸਟੈਨੋ & ਨਰਿੰਦਰ ਛੀਨੀਵਾਲੀਆ

ਚੰਦੇ ਲਾਈਫ : 500 ਰੁਪਏ
ਸਾਲਾਨਾ : 50 ਰੁਪਏ
ਵਿਦੇਸ਼ ਸਾਲਾਨਾ: 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ: 2500 ਰੁਪਏ

ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ:4/93 ਐਡੀਟਰ, ਪੰਜਾਬ, ਚੰਡੀਗੜ੍ਹ ਦੇ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।



1. ਸੰਪਰਕ, ਰਚਨਾਵਾਂ ਅਤੇ ਚੰਦੇ ਭੇਜਣ ਲਈ ਪਤਾ:
ਮੁੱਖ ਦਫਤਰ, ਤਰਕਸ਼ੀਲ ਸੁਸਾਇਟੀ ਪੰਜਾਬ ਰਜਿ:, ਤਰਕਸ਼ੀਲ ਚੌਂਕ, ਬਰਨਾਲਾ-148101
01679- 41466


2. ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈਕ ਜਾਂ ਡਰਾਫਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਲਿਖਕੇ ਭੇਜਿਆ ਜਾਵੇ।

ਸੂਚਨਾ 1: ਮੀਟਿੰਗਾਂ'ਚ ਅਣ-ਉਪਜਾਊ ਆਲੋਚਨਾ ਕਰਨ ਦੀ ਬਜਾਏ ਹਰ ਮੈਂਬਰ ਨੂੰ ਬੇਨਤੀ ਹੈ ਕਿ ਉਹ ਪਰਚੇ ਦੇ ਤੱਤ, ਦਿੱਖ, ਰੌਚਿਕਤਾ, ਸੁਝਾਅ, ਕੇਸ ਰਿਪੋਰਟਾਂ ਦਫਤਰ ਨੂੰ ਭੇਜੇ।

**ਜੋ ਕੰਮ ਇੱਛਾ ਅਨੁਸਾਰ ਨਹੀਂ ਬਲਕਿ ਆਦਤ ਅਨੁਸਾਰ ਜਾਂ ਬਾਹਰੀ ਪ੍ਰਸਥਿਤੀਆਂ ਦੇ ਪ੍ਰਭਾਵ ਅਧੀਨ ਕੀਤੇ ਜਾਂਦੇ ਹੋਣ ਉਹ ਕਦੀ ਵੀ ਜ਼ਮੀਰ ਨੂੰ ਸ਼ੁੱਧ ਅਤੇ ਸਖਸ਼ੀਅਤ ਦਾ ਵਿਕਾਸ ਨਹੀਂ ਕਰ ਸਕਦੇ...ਲਾਲਾ ਹਰਦਿਆਲ**


ਸੰਪਾਦਕ : ਰਾਜਿੰਦਰਪਾਲ ਸਿੰਘ ਡਾ:
ਸ੍ਰੀ ਅਵਤਾਰ ਸਿੰਘ ਐਡਵੋਕੇਟ ਮਾਲਕ, ਪ੍ਰਕਾਸ਼ਕ ਅਤੇ ਪ੍ਰਿੰਟਰ ਨੇ ਏਵਰੀ ਪ੍ਰਿੰਟਰਜ਼, ਅੱਡਾ ਹੁਸ਼ਿਆਰਪੁਰ,ਜਲੰਧਰ ਤੋਂ ਪ੍ਰਿੰਟ ਕਰਵਾਕੇ ਜ਼ਿਲ੍ਹਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।




# ਸੰਪਾਦਕੀ

## ਦੇਵ- ਪੁਰਸ਼, ਅਧਿਕਾਰੀ ਅਤੇ ਸਿਆਸੀ ਲੀਡਰ

ਭਾਰਤ ਦੇ ਦੇਵ-ਪੁਰਸ਼ਾਂ ਬਾਰੇ ਡਾ. ਅਬਰਾਹਮ ਕਾਵੂਰ ਨੇ ਟਿੱਪਣੀ ਕਰਦਿਆਂ ਕਿਹਾ ਕਿ ਭਾਵੇਂ ਇਸ ਬ੍ਰਹਿਮੰਡ ਵਿਚ ਉਤਪਤੀ ਲਈ ਕੋਈ ਵੀ ਰੱਬ ਜ਼ਿੰਮੇਵਾਰ ਨਹੀਂ, ਪਰ ਧਰਤੀ ਉਪਰ ਰਹਿੰਦਾ ਬੰਦਾ ਅਣਗਿਣਤ ਦੇਵ-ਪੁਰਸ਼ਾਂ ਦੀ ਉਤਪਤੀ ਲਈ ਜ਼ਿੰਮੇਵਾਰ ਜ਼ਰੂਰ ਹੈ। ਪ੍ਰੀਵਾਰ ਦੀ ਚੱਕੀ ਝੋਂਦੀਆਂ ਔਰਤਾਂ, ਹਨ੍ਹੇਰੇ ਭਵਿੱਖ ਵਾਲੇ ਨੌਜਵਾਨ ਅਤੇ ਅਮਰੀਕਨ ਸੁੰਡੀ ਮੂਹਰੇ ਹੱਥਲ ਹੋਏ ਕਿਸਾਨ ਢਾਰਸ ਬੰਨਣ ਲਈ ਕਿਸੇ ਨਾ ਕਿਸੇ ਦੇਵ-ਪੁਰਸ਼ ਦੀ ਸ਼ਰਨ ਜਾਣ ਲਈ ਸਰਾਪੇ ਹੋਏ ਹਨ। ਉਨ੍ਹਾਂ ਦੀ ਇਸ ਮਜ਼ਬੂਰੀ ਨੂੰ ਹਰ ਵੰਨਗੀ ਦੇ ਦੇਵ-ਪੁਰਸ਼ ਕੈਸ਼ ਕਰਦੇ ਹਨ ਅਤੇ ਇਉਂ ਆਪਣਾ ਅਖੌਤੀ ਅਧਿਆਤਮਕ ਸਾਮਰਾਜ ਚਲਾਉਂਦੇ ਹਨ। ਅੱਜ ਹਰ ਤਬਕੇ, ਹਰ ਜਾਤ ਦੇ ਦੇਵ-ਪੁਰਸ਼ਾਂ, ਸਾਧ-ਸੰਤਾਂ ਦਾ ਬੋਲਬਾਲਾ ਹੈ। ਸਿਆਣਿਆਂ, ਤਾਂਤਰਿਕਾਂ ਅਤੇ ਪੁੱਛਾਂ ਦੇਣ ਵਾਲਿਆਂ ਨੇ ਆਪਣੀਆਂ ਜਥੇਬੰਦੀਆਂ ਰਜਿਸਟਰਡ ਕਰਵਾ ਲਈਆਂ ਹਨ। ਦੁਕਾਨ ਦਾ ਉਦਘਾਟਨ ਕਰਨ ਤੋਂ ਲੈਕੇ ਸਰਕਾਰ ਬਣਾਉਣ ਅਤੇ ਚਲਾਉਣ ਵਿੱਚ ਇੰਨ੍ਹਾਂ ਸਫੈਦ ਅਤੇ ਭਗਵੇਂ ਵੇਸ ਵਾਲੇ ਪੁਰਸ਼ਾਂ ਦਾ ਨਿਰਣਈ ਰੋਲ ਹੈ। ਪਾਰਟੀ 'ਚ ਏਕਾ ਰੱਖਣਾ ਹੋਵੇ, ਰੁੱਸੇ ਧੜਿਆਂ ਨੂੰ ਮਨਾਉਣਾ ਹੋਵੇ ਜਾਂ ਕੋਈ ਮੋਰਚਾ ਲਾਉਣਾ ਹੋਵੇ, ਦੇਵ-ਪੁਰਸ਼ਾਂ ਦੀ ਅਗਵਾਈ ਦੀ ਅਣਸਰਦੀ ਲੋੜ ਹੈ। ਬਹੁਗਿਣਤੀ ਸਿਆਸੀ ਪਾਰਟੀਆਂ ਇਨ੍ਹਾਂ ਦੇ ਆਸ਼ੀਰਵਾਦ ਬਿਨ੍ਹਾਂ ਹੱਥਲ ਹੋ ਜਾਂਦੀਆਂ ਹਨ। ਪਿਛਲੇ ਡੇਢ ਦਹਾਕੇ ਤੋਂ ਤਰਕਸ਼ੀਲ, ਦੇਵ-ਪੁਰਸ਼ਾਂ ਦੇ ਢੋਲ ਦਾ ਪੋਲ ਖੋਲਦੇ ਆ ਰਹੇ ਹਨ। ਦੇਵ-ਪੁਰਸ਼ਾਂ, ਸਿਆਸੀ ਆਗੂਆਂ ਅਤੇ ਅਧਿਕਾਰੀਆਂ ਦੀ ਸਾਂਝ-ਭਿਆਲੀ ਦਾ ਤੱਥ ਅੱਜ ਸੱਚ ਹੋ ਨਿਬੜਿਆ ਹੈ। ਭਨਿਆਰਾਂ ਵਾਲੇ ਬਾਬੇ ਦਾ ਆਸ਼ੀਰਵਾਦ ਲੈਣ ਲਈ ਮੰਤਰੀ, ਸਿਆਸੀ ਆਗੂ, ਮੋਹਤਬਰ, ਜੱਜ ਅਤੇ ਸਿਵਲ ਅਧਿਕਾਰੀਆਂ ਦੀਆਂ ਤਸਵੀਰਾਂ ਅਖਬਾਰਾਂ ਵਿਚ ਆ ਚੁੱਕੀਆਂ ਹਨ। ਧਰਮ ਦੀ ਬੇਹੁਰਮਤੀ ਦੇ ਨਾਂ ਹੇਠ ਇਨ੍ਹਾਂ ਖਿਲਾਫ ਬੋਲਣ ਤੋਂ ਵਰਜਿਆ ਜਾਣਾ ਵਾਜ਼ਬ ਨਹੀਂ ਹੈ। ਤਿੰਨ ਪਤਨੀਆਂ ਰੱਖੀ ਬੈਠੇ ਬਾਬੇ ਅਤੇ ਇੰਨ੍ਹਾਂ ਦੇ ਪੈਰੋਕਾਰਾਂ ਦੀ ਧਾਰਮਿਕਤਾ ਬਾਰੇ ਟਿੱਪਣੀ ਕਰਨ ਦੀ ਲੋੜ ਨਹੀਂ। ਇਹ ਤਿੰਨੋਂ ਧਿਰਾਂ ਆਪਣੇ ਆਪਣੇ ਧੜਿਆਂ ਦੇ ਲਾਚਾਰ ਅਤੇ ਅਣਜਾਣ ਪੈਰੋਕਾਰਾਂ ਨੂੰ ਲੁੱਟ ਰਹੀਆਂ ਹਨ। ਦੇਵ-ਪੁਰਸ਼ਾਂ ਨੂੰ ਕਾਨੂੰਨ ਦੀ ਛਤਰੀ ਦੀ ਲੋੜ ਹੈ। ਇਉਂ ਆਮਦਨ ਕਰ ਤੋਂ ਮੁਕਤੀ ਮਿਲਦੀਹੈ ਅਤੇ ਬਿਨਾਂ ਇਜ਼ਾਜਤ ਲਿਆਂ ਵੱਡੇ ਵੱਡੇ ਧਾਰਮਿਕ ਇਕੱਠ ਕੀਤੇ ਜਾਣ ਤੇ ਲਾਊਡ ਸਪੀਕਰਾਂ ਦੀ ਮੰਨਜ਼ੂਰੀ ਦੀ ਲੋੜ ਨਹੀਂ ਪੈਂਦੀ ਅਤੇ ਨਾ ਹੀ ਇੰਨ੍ਹਾਂ 'ਤੇ 144 ਲਗਦੀ ਹੈ। ਸਿਵਲ ਅਧਿਕਾਰੀ ਆਪਣਾ ਅੜਿਆ-ਥੁੜਿਆ ਕੰਮ ਕਢਵਾਉਣ ਲਈ ਦੇਵ-ਪੁਰਸ਼ਾਂ ਤੋਂ ਥਾਪੜਾ ਲੈਂਦੇ ਹਨ। ਅਜਿਹੇ ਪ੍ਰਭਾਵਸ਼ਾਲੀ ਵਿਅਕਤੀਆਂ ਦੀ ਫੇਰੀ ਆਮ ਜੰਤਾ ਵਿੱਚ ਦੇਵ-ਪੁਰਸ਼ਾਂ ਦੀ ਪੁੱਗਤ ਬਣਾਉਂਦੀ ਹੈ ਅਤੇ ਉਨ੍ਹਾਂ ਦੁਆਲੇ ਮਹਿਮਾਂ ਦਾ ਪ੍ਰਕਾਸ਼-ਮੰਡਲ ਸਿਰਜਦੀ ਹੈ। ਆਮ ਸ਼ਰਧਾਲੂ ਨੂੰ ਯਕੀਨ ਹੋ ਜਾਂਦਾ ਹੈ ਕਿ ਉਨ੍ਹਾਂ ਦਾ ਗੁਰੂ ਕਰਨੀ ਵਾਲਾ ਹੈ। ਪਹੁੰਚਿਆ ਹੋਇਆ ਹੈ। ਇਸਦੇ ਇਵਜ਼ਾਨੇ ਵਜੋਂ ਇਹ ਦੇਵ-ਪੁਰਸ਼ ਸਿਆਸੀ ਆਗੂਆਂ ਨੂੰ ਵੋਟਾਂ ਦਾ ਪ੍ਰਸ਼ਾਦ ਦਿੰਦੇ ਹਨ। ਅੱਜ ਇਹ ਕੱਚ ਜੱਗ ਜ਼ਾਹਿਰ ਹੋ ਗਿਆ ਹੈ ਕਿ ਧਰਮ ਲੋਕਾਂ ਵਿੱਚ ਰਵਾਦਾਰੀ ਪੈਦਾ ਕਰਦਾ ਹੈ। ਇਹ ਖਬਰਾਂ ਅਖਬਾਰਾਂ ਦੀਆਂ ਸੁਰਖੀਆਂ ਵਿੱਚ ਆਮ ਮਿਲਦੀਆਂ ਹਨ ਕਿ ਇੱਕੋ ਧਰਮ ਦੇ ਪੈਰੋਕਾਰ ਨਿੱਕੀਆਂ-ਨਿੱਕੀਆਂ ਵਿਰੋਧਤਾਈਆਂ ਨੂੰ ਵੱਡੀਆਂ ਵੱਡੀਆਂ ਲੜਾਈਆਂ ਨਾਲ ਨਜਿੱਠਦੇ ਹਨ। ਇਨ੍ਹਾਂ ਦੀਆਂ ਧੜੇਬੰਦੀਆਂ ਜੱਗ ਜ਼ਾਹਿਰ ਹਨ। ਇੱਕੋ ਧਾਰਮਿਕ ਗ੍ਰੰਥ ਤੇ ਆਧਾਰਿਤ ਧਰਮ ਨੂੰ ਮੰਨਣ ਵਾਲੇ ਜਥੇਦਾਰ ਟੌਹੜਾ ਅਤੇ ਬਾਦਲ ਦਾ ਮੋਹ ਕਿੱਥੇ ਹੈ? ਸ਼ੀਆ ਅਤੇ ਸੁੰਨੀ ਆਪਣੇ ਨਵੇਂ ਬਣੇ ਮੁਲਕ ਪਾਕਿਸਤਾਨ ਵਿੱਚ ਅੱਜ ਤੱਕ ਆਪਣੇ ਦਰਮਿਆਨ ਪਈ ਖਾਈ ਕਿਉਂ ਨਹੀਂ ਭਰ ਸਕੇ?

ਅਜਿਹੇ ਕਿੰਨੇ ਹੀ ਸਵਾਲ ਹਨ ਜਿੰਨ੍ਹਾਂ ਨੂੰ ਸੰਬੋਧਨ ਹੋਏ ਬਿਨ੍ਹਾਂ ਇਸ ਖਲਜਗਣ ਵਿੱਚੋਂ ਨਹੀਂ ਨਿਕਲਿਆ ਜਾ ਸਕਦਾ। ਭਨਿਆਰੇ ਵਾਲੇ ਬਾਬੇ ਵਾਂਗ ਹੋਰਨਾਂ ਸਮਕਾਲੀ ਬਾਬਿਆਂ ਖਿਲਾਫ ਵੀ ਕਾਨੂੰਨੀ ਕਾਰਵਾਈ ਕਰਨ ਦੀ ਫੌਰੀ ਲੋੜ ਹੈ, ਜਿੰਨਾਂ ਨੇ ਆਪਣੇ ਦੁਆਲੇ ਬੇਨਾਮੀ ਮਾਇਆ ਦਾ ਇੱਕ ਅਦਭੁੱਤ ਸੰਸਾਰ ਸਿਰਜਿਆ ਹੋਇਆ ਹੈ। ਅੱਜ ਲੋੜ ਹੈ ਧਾਰਮਿਕ ਸਥਾਨਾਂ 'ਤੇ ਇਕੱਠੀ ਹੁੰਦੀ ਬੇਥਾਹ ਦੌਲਤ ਦਾ ਹਿਸਾਬ-ਕਿਤਾਬ ਲਾਇਆ ਜਾਵੇ ਅਤੇ ਇਸਨੂੰ ਆਮਦਨ ਕਰ ਦੇ ਘੇਰੇ ਵਿੱਚ ਲਿਆਂਦਾ ਜਾਵੇ। ਅਧਿਕਾਰੀਆਂ, ਸਿਆਸੀ ਆਗੂਆਂ ਅਤੇ ਦੇਵ-ਪੁਰਸ਼ਾਂ ਦੇ ਲੋਕ-ਵਿਰੋਧੀ ਗੱਠਜੋੜ ਨੂੰ ਸਮਝਿਆ ਜਾਵੇ। ਇਸੇ ਵਿੱਚੋਂ ਹੀ ਆਮ ਲੋਕਾਂ ਦੀ ਮੁਕਤੀ ਹੈ। ਇਸੇ ਤਰ੍ਹਾਂ ਹੀ ਉਹ ਝੂਠੇ ਸਵਰਗਾਂ ਦੇ ਲਾਰੇ ਛੱਡਕੇ ਆਪਣੀ ਨਰਕ ਤੋਂ ਵੀ ਬਦਤਰ ਇਸ ਜ਼ਿੰਦਗੀ ਨੂੰ ਸੰਵਾਰਨ ਦੇ ਰਾਹ ਪੈ ਸਕਦੇ ਹਨ।

☆☆☆

ਮੁਲਾਕਾਤ

# ਤਰਕ ਬਿਨਾ ਮਨੁੱਖੀ ਜੀਵਨ ਹਨੇਰੇ ਵਿੱਚ ਰਹਿਣ ਵਾਲੀ ਗੱਲ ਹੈ

ਦਲਬੀਰ ਸਿੰਘ

**ਪੱਤਰਕਾਰੀ ਦੇ ਖੇਤਰ ਵਿਚ ਦਲਬੀਰ ਸਿੰਘ ਇਕ ਜਾਣਿਆ-ਪਛਾਣਿਆ ਨਾਂ ਹੈ। ਉਹ ਪਿਛਲੇ ਲੰਬੇ ਸਮੇਂ ਤੋਂ ਇਸ ਕਾਰਜ ਵਿਚ ਜੁਟੇ ਹੋਏ ਹਨ। ਉਹਨਾਂ ਦੀ ਪਛਾਣ ਸੱਚ ਨੂੰ ਜ਼ੁਰਅਤ ਨਾਲ ਕਹਿਣ ਵਾਲੇ ਨਿੱਡਰ ਪੱਤਰਕਾਰ ਵਜੋਂ ਹੈ। ਉਨ੍ਹਾਂ ਦੇ ਸੀਨੇ ਵਿਚ ਲੋਕਾਈ ਦਾ ਦਰਦ ਹੈ। ਦਹਿਸ਼ਤਗਰਦੀ ਦੇ ਸਮੇਂ ਵਿਚ ਜਦ ਪੰਜਾਬੀ ਅਖਬਾਰਾਂ, ਲੇਖਕਾਂ ਅਤੇ ਪੱਤਰਕਾਰਾਂ 'ਤੇ ਜਬਰੀ ਕੋਡ ਆਫ ਕੰਡਕਟ ਮੜ੍ਹਿਆ ਹੋਇਆ ਸੀ ਤਾਂ ਉਸ ਸਮੇਂ ਆਪਨੇ ਪੰਜਾਬੀ ਟ੍ਰਿਬਿਊਨ ਵਿਚ ਆਪਣੇ ਕਾਲਮ 'ਇਉਂ ਵੀ ਹੁੰਦੈ' ਰਾਹੀਸੱਚ ਅਤੇ ਝੂਠ ਦਾ ਨਿਤਾਰਾ ਕਰਦਿਆਂ ਪੱਤਰਕਾਰੀ ਦੇ ਉੱਚੇ-ਸੁੱਚੇ ਮਿਆਰਾਂ ਨੂੰ ਕਾਇਮ ਰੱਖਿਆ। ਅੱਜ ਕੱਲ੍ਹ ਉਹ ਆਪਣੇ ਕਾਲਮ 'ਜਗਤ ਤਮਾਸ਼ਾ' ਰਾਹੀਂ ਪੰਜਾਬੀ ਪਾਠਕਾਂ ਦੀ ਸੇਵਾ ਕਰ ਰਹੇ ਹਨ। ਅਸੀਂ ਉਨ੍ਹਾਂ ਨਾਲ ਕੀਤੀ ਮੁਲਾਕਾਤ ਆਪਣੇ ਪਾਠਕਾਂ ਨਾਲ ਸਾਂਝੀ ਕਰਨ ਦੀ ਖੁਸ਼ੀ ਲੈ ਰਹੇ ਹਾਂ।**

...ਅਦਾਰਾ

? ਆਪਣੇ ਜਨਮ, ਬਚਪਨ ਅਤੇ ਪਰਿਵਾਰ ਬਾਰੇ ਜਾਣਕਾਰੀ ਦਿਓ।

- ਮੇਰਾ ਜਨਮ ਜਲੰਧਰ ਸ਼ਹਿਰ ਦੇ ਨਜ਼ਦੀਕੀ ਪਿੰਡ ਨੰਗਲ ਸਾਮਾਂ ਵਿਚ ਹੋਇਆ। ਇਹ ਪਿੰਡ ਹੁਣ ਜਲੰਧਰ ਸ਼ਹਿਰ ਵਿਚ ਹੀ ਆ ਗਿਆ ਹੈ। ਪਿਤਾ ਜੀ ਸ੍ਰੀ ਮਹਿੰਦਰ ਸਿੰਘ ਰੇਲਵੇ ਵਿਚ ਨੌਕਰੀ ਕਰਦੇ ਸਨ। ਮੇਰੀ ਮਾਤਾ ਜੀ ਦਾ ਨਾਂ ਸ਼੍ਰੀਮਤੀ ਪਰੀਤਮ ਕੌਰ ਹੈ। ਮੇਰੇ ਜਨਮ ਦੀ ਤਰੀਖ ਬਾਰੇ ਰਤਾ ਕੁ ਭੁਲੇਖਾ ਹੈ ਕਿਉਂਕਿ ਪਿੰਡ ਦੇ ਸਕੂਲ ਵਿਚ ਅਗਸਤ ਦੀ ਵੀਹ ਤਰੀਖ ਅਤੇ ਸਾਲ 1949 ਲਿਖਿਆ ਹੋਇਆ ਹੈ ਜਦਕਿ ਮੇਰੀ ਮਾਤਾ ਜੀ ਅਤੇ ਪਿਤਾ ਜੀ ਦਾ ਕਹਿਣਾ ਸੀ ਕਿ ਅਸਲ ਜਨਮ ਤਰੀਖ ਉਨੀਂ ਨਵੰਬਰ ਹੈ। ਸਰਕਾਰੀ ਰੀਕਾਰਡ ਵਿਚ ਵੀਹ ਅਗਸਤ ਹੀ ਲਿਖੀ ਹੋਈ ਹੈ। ਬਚਪਨ ਮੇਰਾ ਕੋਈ ਖਾਸ ਘਟਨਾਵਾਂ ਵਾਲਾ ਨਹੀਂ ਸੀ। ਆਮ ਪੇਂਡੂ ਮੁੰਡਿਆਂ ਵਾਂਗ ਹੀ ਸੀ। ਪਿੰਡ ਦੇ ਹੀ ਸਕੂਲ ਵਿਚ ਚੌਥੀ ਤਕ ਪੜ੍ਹਾਈ ਕੀਤੀ। ਕਲਾਸ ਦਾ ਮੈਂ ਮਨੀਟਰ ਵੀ ਰਿਹਾ। ਚੌਥੀ ਕਲਾਸ ਵਿਚ ਚਾਰ ਸਕੂਲਾਂ ਦੇ ਸੈਂਟਰ ਮੁਕਾਬਲੇ ਦੇ ਇਮਹਿਾਨ ਵਿਚ ਮੈਂ ਦੂਜੇ ਸਥਾਨ ਤੇ ਰਿਹਾ ਸੀ। ਫਿਰ ਮੈਂ ਜਲੰਧਰ ਛਾਉਣੀ ਦੇ ਮਿੰਟਗੁਮਰੀ ਹਾਈ ਸਕੂਲ ਵਿਚ ਦਾਖਲ ਹੋਇਆ ਅਤੇ ਤਿੰਨ ਸਾਲ ਪੜ੍ਹਣ ਮਗਰੋਂ ਉਥੇ ਹੀ ਕੈਂਟ ਬੋਰਡ ਹਾਇਰ ਸੈਕੰਡਰੀ ਸਕੂਲ ਤੋਂ ਹਾਇਰ ਸੈਕੰਡਰੀ ਪਾਸ ਕੀਤੀ। ਪਿਤਾ ਜੀ ਦਾ ਵਿਚਾਰ ਸੀ ਕਿ ਮੈਂ ਜਾਂ ਫੌਜ ਵਿਚ ਅਫਸਰ ਬਣਾਂ ਅਤੇ ਜਾਂ ਫਿਰ ਇੰਜਨੀਅਰ। ਇਸ ਲਈ ਮੈਂ ਹਾਇਰ ਸੈਕੰਡਰੀ ਤੋਂ ਬਾਦ ਫਗਵਾੜਾ ਦੇ ਪਾਲੀਟੈਕਨਿਕ ਵਿਚ ਦਾਖਲਾ ਲੈਣ ਦੀ ਕੋਸ਼ਿਸ਼ ਕੀਤੀ। ਉਸ ਸਾਲ ਮਕੈਨੀਕਲ ਵਿਚ ਦਾਖਲਾ ਨਾ ਮਿਲਿਆ ਅਤੇ ਮੈਂ ਪਰੀ ਇੰਜਨੀਅਰਿੰਗ ਵਿਚ ਦਾਖਲਾ ਲੈ ਲਿਆ। ਉਥੇ ਹੀ ਐਨ. ਸੀ.ਸੀ. ਰਾਹੀਂ ਫੌਜ ਵਿਚ ਭਰਤੀ ਹੋਣ ਦੀ ਕੋਸ਼ਿਸ਼ ਕੀਤੀ। ਐਨ. ਸੀ.ਸੀ. ਵਿਚ ਮੈਂ ਕਾਫੀ ਚੰਗੀ ਥਾਂ ਹਾਸਲ ਕੀਤੀ ਸੀ। ਮੈਂ ਸੀ ਸਰਟੀਫਿਕੇਟ ਜਿੱਤਿਆ ਸੀ। ਫੌਜ ਵਿਚ ਭਰਤੀ ਦੀਆਂ ਮੈਂ ਤਿੰਨ ਕੋਸ਼ਿਸ਼ਾਂ ਕੀਤੀਆਂ ਪਰ ਕਿਸੇ ਵਿਚ ਵੀ ਸਫਲ ਨਹੀਂ ਹੋ ਸਕਿਆ। ਖੈਰ, ਬਚਪਨ ਦੀ ਇਕ ਗੱਲ ਦੱਸਣੀ ਜ਼ਰੂਰੀ ਹੈ ਕਿ ਮੈਂ ਪੰਜਵੀਂ ਵਿਚ ਹੀ ਪੜ੍ਹਦਾ ਸੀ ਜਦੋਂ ਮੈਂ ਨਿੱਤਨੇਮ ਕਰਨਾ ਸ਼ੁਰੂ ਕਰ ਦਿੱਤਾ ਸੀ। ਮੇਰੇ ਪਿਤਾ ਜੀ ਕੱਟੜ ਸਿੱਖ ਨਹੀਂ ਸਨ। ਪਿੰਡ ਦੇ ਲੋਕ ਉਨ੍ਹਾਂ ਨੂੰ ਕਾਮਰੇਡ ਕਹਿੰਦੇ ਸਨ ਪਰ ਉਹ ਅਸਲੋਂ ਕਿਸੇ ਕਮਿਊਨਿਸਟ ਪਾਰਟੀ ਨਾਲ ਨਹੀਂ ਸਨ ਜੁੜੇ ਹੋਏ। ਉਂਜ ਸੰਸਕਾਰ ਦੇ ਤੌਰ ਤੇ ਉਹ ਸਿੱਖੀ ਨਾਲ ਜੁੜੇ ਹੋਏ ਸਨ। ਜਦੋਂ ਮੈਂ ਉਨੀ ਸੌ ਇਕੱਤਰ ਵਿਚ ਵਾਲ ਕਟਵਾ ਦਿਤੇ ਸਨ ਤਾਂ ਉਨ੍ਹਾਂ ਇਸ ਬਦਲੇ ਮੈਨੂੰ ਘਰੋਂ ਕੱਢ ਦਿੱਤਾ ਸੀ। ਫਿਰ ਵੀ ਉਹ ਨਹੀਂ ਸਗੋਂ ਮੇਰੇ ਮਾਤਾ ਜੀ ਨਿਤਨੇਮ ਕਰਨ ਲਈ ਪਰੇਰਦੇ ਸਨ। ਉਨ੍ਹਾਂ ਹੀ ਦਿਨਾਂ ਵਿਚ ਮੈਂ ਪਿੰਡ ਦੇ ਗੁਰਦੁਆਰੇ ਦੇ ਭਾਈ ਦੀ ਨਜ਼ਰੇ ਚੜ੍ਹ ਗਿਆ ਅਤੇ ਉਸਨੇ ਮੈਨੂੰ ਅਖੰਡ ਪਾਠ ਕਰਨ ਲਾ ਲਿਆ। ਉਸ ਤੋਂ ਬਾਦ ਮੈਂ ਕਰੀਬ ਬਾਰਾਂ ਸਾਲ ਤਕ ਅਖੰਡ ਪਾਠੀ ਰਿਹਾ। ਮੈਂ ਕਾਫੀ ਸਫਲ ਆਖੰਡ ਪਾਠੀ ਸਮਝਿਆ ਜਾਂਦਾ ਸੀ। ਬਚਪਨ ਦੀ ਹੀ ਇਕ ਹੋਰ ਘਟਨਾ ਸਾਡੇ ਲਾਗਲੇ ਪਿੰਡ ਜੌਹਲਾਂ ਦੇ ਸੰਤਾਂ ਬਾਰੇ ਹੈ ਜਿਸ ਦੇ ਡੇਰੇ ਉਤੇ ਜਾ ਕੇ ਮੈਂ ਉਸ ਦਾ ਚੇਲਾ ਬਣਨ ਦੀ ਪੂਰੀ ਕੋਸ਼ਿਸ਼ ਕੀਤੀ ਸੀ। ਘਰ ਦਿਆਂ ਨੇ ਬਹੁਤ ਮੁਸ਼ਕਲ ਨਾਲ ਮੈਨੂੰ ਰੋਕਿਆ। ਜੇ ਉਦੋਂ ਮੈਂ ਸੰਤ ਦਾ ਚੇਲਾ ਬਣ ਜਾਂਦਾ ਤਾਂ ਹੁਣ ਤਕ ਡੇਰੇ ਦਾ ਮੁਖੀ ਹੁੰਦਾ। ਮੌਜਾਂ ਕਰਦਾ। ਰਹੀ ਮੇਰੇ ਪਰਿਵਾਰ ਦੀ ਗੱਲ। ਅਸੀਂ ਚਾਰ ਭਾਈ ਅਤੇ ਦੋ ਭੈਣਾਂ ਹਾਂ। ਮੈਥੋਂ ਵੱਡੀ ਇਕ ਭੈਣ ਹੈ। ਭਾਈਆਂ ਵਿਚੋਂ ਮੈਂ ਸਭ ਤੋਂ ਵੱਡਾ ਹਾਂ। ਮੇਰੀ ਪਤਨੀ ਉਂਜ ਤਾਂ ਘਰੇਲੂ ਇਸਤਰੀ ਹੈ ਪਰ ਉਹ ਇਸਤਰੀ ਜਥੇਬੰਦੀ ਨੈਸ਼ਨਲ ਫੈਲਡਰੇਸ਼ਨ ਆਫ ਇੰਡੀਅਨ ਵਿਮੈਨ ਵਿਚ ਕੰਮ ਕਰਦੀ ਹੈ। ਸਾਡੀ ਸ਼ਾਦੀ ਅੰਤਰਜਾਤੀ ਹੈ ਅਤੇ ਸਾਡੇ ਦੋਹਾਂ ਦੇ ਘਰ ਵਾਲਿਆਂ ਤੋਂ ਬਾਗੀ ਹੋ ਕੇ ਕਰਵਾਈ ਗਈ ਸੀ ਕਿਉਂਕਿ ਉਹ ਇਸ ਲਈ ਮੰਨਦੇ ਨਹੀਂ ਸਨ। ਮੇਰੇ ਦੋ ਬੱਚੇ ਹਨ। ਵੱਡਾ ਬੇਟਾ ਹੈ ਨੌਕਰੀ ਕਰਦਾ ਹੈ। ਛੋਟੀ ਬੇਟੀ ਹੈ ਉਹ ਅਜੇ ਸਕੂਲ ਵਿਚ ਪੜ੍ਹਦੀ ਹੈ।

? ਅਗਾਂਹਵਧੂ ਭਾਵ ਕਮਿਊਨਿਸਟ ਵਿਚਾਰਾਂ ਨਾਲ ਕਦੋਂ ਜੁੜੇ ।

- ਇਹ ਵੀ ਅਜੀਬ ਇਤਫਾਕ ਸੀ। ਜਦੋਂ ਮੈਂ ਬੀ. ਐਸ. ਸੀ. ਭਾਗ ਦੂਜਾ ਨੂੰ ਪਾਰ ਨਾ ਕਰ ਸਕਿਆ ਤਾਂ ਮੇਰੇ ਪਿਤਾ ਜੀ ਨੇ ਕਿਹਾ ਕਿ



ਪੜ੍ਹਾਈ ਤੇਰੇ ਵੱਸ ਦੀ ਨਹੀਂ। ਮੈਂ ਸੱਤਵੀਂ ਜਮਾਤ ਤੋਂ ਹੀ ਕਵਿਤਾਵਾਂ ਅਤੇ ਕਹਾਣੀਆਂ ਲਿਖਣ ਲੱਗ ਪਿਆ ਸੀ। ਪਹਿਲਾਂ ਪਹਿਲ ਧਾਰਮਕ ਕਿਸਮ ਦੀਆਂ ਕਵਿਤਾਵਾਂ ਬਹੁਤ ਲਿਖੀਆਂ। ਫਿਰ ਹੋਰ ਕਈ ਮਸਲਿਆਂ ਬਾਰੇ ਤੁਕਬੰਦੀ ਵੀ ਕੀਤੀ। ਜਦੋਂ ਮੈਂ ਬੀ. ਐਸ. ਸੀ. ਭਾਗ ਦੂਜਾ ਪਾਰ ਨਾ ਕਰ ਸਕਿਆ ਅਤੇ ਮੇਰੀਆਂ ਕਵਿਤਾਵਾਂ ਦੀਆਂ ਤਿੰਨ ਕਾਪੀਆਂ ਭਰ ਚੁਕੀਆਂ ਸਨ ਤਾਂ ਮੇਰੇ ਪਿਤ੍ਹਾ ਜ਼ੀ ਨੇ ਕਿਹਾ ਕਿ ਉਹ ਹੁਣ ਹੋਰ ਨਹੀਂ ਪੜ੍ਹਾ ਸਕਦੇ। ਕਿਉਂਕਿ ਮੇਰੀ ਰੁਚੀ ਪੜ੍ਹਣ ਲਿਖਣ ਵਿਚ ਸੀ ਇਸ ਲਈ ਉਨ੍ਹਾਂ ਦਾ ਕਹਿਣਾ ਸੀ ਕਿ ਮੈਂ ਅਖਬਾਰੀ ਲਾਈਨ ਵਿਚ ਹੀ ਜਾ ਸਕਦਾ ਹਾਂ। ਉਨ੍ਹਾਂ ਆਪਣੇ ਸਬੰਧਾਂ ਦੀ ਵਰਤੋਂ ਕਰਕੇ ਤਿੰਨ ਅਖਬਾਰਾਂ ਵਿਚ ਸੰਪਰਕ ਕੀਤਾ। ਮੈਂ ਉਦੋਂ ਤੱਕ ਨਵਾਂ ਜ਼ਮਾਨਾ ਅਖਬਾਰ ਬਾਰੇ ਸੁਣਿਆ ਤਕ ਵੀ ਨਹੀਂ ਸੀ। ਫਿਰ ਵੀ ਪਤਾ ਨਹੀਂ ਅਕਾਲੀ ਪਤਰਕਾ, ਅਜੀਤ ਅਤੇ ਨਵਾਂ ਜ਼ਮਾਨਾ ਵਿਚੋਂ ਮੈਂ ਨਵਾਂ ਜ਼ਮਾਨਾ ਦੀ ਚੋਣ ਕੀਤੀ। ਖਬਰੇ ਇਸ ਦਾ ਨਾਂ ਹੀ ਮੈਨੂੰ ਚੰਗਾ ਲੱਗ ਗਿਆ ਸੀ। ਪਿਤਾ ਜੀ ਨੇ ਨਵਾਂ ਜ਼ਮਾਨਾ ਦੇ ਸੰਪਾਦਕ ਕਾਮਰੇਡ ਜਗਜੀਤ ਸਿੰਘ ਆਨੰਦ ਨੂੰ ਕਿਹਾ ਕਿ ਇਹ ਮੁੰਡਾ ਨਿਕੰਮਾ ਨਿਕਲ ਆਇਆ ਹੈ, ਸਾਡੇ ਕਿਸੇ ਕੰਮ ਦਾ ਨਹੀਂ। ਤੁਸੀਂ ਦੇਖੋ ਜੇ ਤੁਹਾਡੇ ਕੰਮ ਦਾ ਹੈ ਤਾਂ ਇਸ ਨੂੰ ਸਾਂਭੋ। ਇਸ ਤਰ੍ਹਾਂ ਮੈਂ ਕਮਿਊਨਿਸਟ ਅਖਬਾਰ ਵਿਚ ਭਰਤੀ ਹੋ ਗਿਆ। ਇਥੇ ਹੀ ਮੈਂ ਮਾਰਕਸਵਾਦ ਦੀ ਪਹੁਲ ਲਈ ਅਤੇ ਇਥੇ ਕੀਤੀ ਅੱਠ ਸਾਲ ਦੀ ਨੌਕਰੀ ਦੌਰਾਨ ਹੀ ਮੈਂ ਕਮਿਊਨਿਸਟ ਪਾਰਟੀ - ਸੀ ਪੀ ਆਈ - ਦਾ ਮੈਂਬਰ ਬਣ ਗਿਆ। ਮੈਂ ਸੰਨ 1984 ਤਕ ਇਸ ਦਾ ਮੈਂਬਰ ਰਿਹਾ ਪਰ ਮਗਰੋਂ ਮੈਂ ਪਾਰਟੀ ਸਿਆਸਤ ਤੋਂ ਉੱਪਰ ਉਠ ਕੇ ਸਿਰਫ ਕਮਿਊਨਿਸਟ ਰਹਿ ਗਿਆ ਕਿਉਂਕਿ ਮੈਂ ਸਮਝਦਾ ਹਾਂ ਕਿ ਸਭ ਕਮਿਊਨਿਸਟ ਹੀ ਆਪੋ ਆਪਣੇ ਥਾਂ ਇਮਾਨਦਾਰੀ ਨਾਲ ਕੰਮ ਕਰ ਰਹੇ ਹਨ ਅਤੇ ਪਾਰਟੀ ਪੱਧਰ ਦੀ ਸਿਆਸਤ ਸਿਰਫ ਚੌਧਰ ਦੀ ਹੀ ਗੱਲ ਹੈ। ਸਿਧਾਂਤ ਦਾ ਸਿਰਫ ਲਬਾਦਾ ਹੀ ਪਾਉਂਦੇ ਹਨ, ਅਸਲ ਮਾਮਲਾ ਆਪੋ ਆਪਣੇ ਗਰੁੱਪ ਦੀ ਚੌਧਰ ਦਾ ਹੈ। ਹੁਣ ਮੈਂ ਨਿਰ-ਪਾਰਟੀ ਕਮਿਊਨਿਸਟ ਹਾਂ। ਜਾਂ ਕਹਿ ਲਵੋ ਕਿ ਸਭ ਕਮਿਊਨਿਸਟ ਪਾਰਟੀਆਂ ਨਾਲ ਮੈਨੂੰ ਸਨੇਹ ਹੈ ਅਤੇ ਮੈਂ ਕਿਸੇ ਪਾਰਟੀ ਨਾਲ ਜੁੜਿਆ ਹੋਇਆ ਨਹੀਂ ਹਾਂ।

? ਪੱਤਰਕਾਰੀ ਦੀ ਚੇਟਕ ਕਿਵੇਂ ਲੱਗੀ ।

- ਜਿਵੇਂ ਕਿ ਮੈਂ ਦੱਸ ਚੁੱਕਾ ਹਾਂ, ਮੈਨੂੰ ਲਿਖਣ ਦਾ ਸ਼ੌਕ ਛੋਟੇ ਹੁੰਦੇ ਤੋਂ ਹੀ ਸੀ। ਬਾਰ੍ਹਵੀਂ ਤਕ ਪਹੁੰਚਦੇ ਨੂੰ ਚਾਰ ਪੰਜ ਸੌ ਕਵਿਤਾਵਾਂ, ਦਰਜਨ ਭਰ ਕਹਾਣੀਆਂ, ਤਿੰਨ ਨਾਵਲ ਲਿਖ ਚੁਕਾ ਸਾਂ। ਇਸ ਲਈ ਪਿਤਾ ਜੀ ਨੇ ਮੈਨੂੰ ਕਿਸੇ ਅਖਬਾਰ ਵਿਚ ਨੌਕਰੀ ਰਖਵਾਉਣ ਦੀ ਪੇਸ਼ਕਸ਼ ਕੀਤੀ। ਸੋ ਉਨ੍ਹਾਂ ਨਵਾਂ ਜ਼ਮਾਨਾ ਵਿਚ 'ਭਰਤੀ' ਕਰਵਾ ਦਿਤਾ। ਪਹਿਲੇ ਹੀ ਦਿਨ ਉਥੋਂ ਦੇ ਸੀਨੀਅਰ ਸਾਥੀਆਂ ਨੇ ਮੇਰੀ ਸਮਰੱਥਾ ਨੂੰ ਭਾਂਪ ਲਿਆ ਅਤੇ ਇਸ ਤਰਾਂ ਨਾਲ ਮੈਂ ਅਖਬਾਰ ਨਵੀਸੀ ਦੇ ਰਸਤੇ ਉਤੇ ਪੈ ਗਿਆ। ਆਨੰਦ ਹੁਰੀਂ ਕਈ ਸਾਲਾਂ ਤਕ ਕਹਿੰਦੇ ਰਹੇ ਕਿ ਤੇਰਾ ਬਾਪ ਤਾਂ ਤੈਨੂੰ ਨਿਕੰਮਾ ਕਹਿ ਕੇ ਇਥੇ ਛੱਡ ਗਿਆ ਸੀ ਪਰ ਅਸੀਂ ਤਰਾਸ਼ ਕੇ ਤੈਨੂੰ ਹੀਰਾ ਬਣਾ ਦਿੱਤਾ ਹੈ। ਉਹ ਹੁਣ ਵੀ ਕਦੀ ਕਦੀ ਇਹ ਗੱਲ ਦਹੁਰਾ ਦਿੰਦੇ ਹਨ। ਇਹ ਗੱਲ ਠੀਕ ਵੀ ਹੈ ਕਿ ਜਗਜੀਤ ਸਿੰਘ ਆਨੰਦ, ਗੁਰਬਖਸ਼ ਸਿੰਘ ਬੰਨੋਆਣਾ ਅਤੇ ਸੁਰਜਨ ਜ਼ੀਰਵੀ ਵਰਗੇ ਮਹਾਂਰਥੀਆਂ ਦੇ ਚਰਨਾਂ ਵਿਚ ਬੈਠਕੇ ਜਿਹੜੇ ਅੱਠ ਸਾਲ ਮੈਂ ਉਥੇ ਕੰਮ ਕੀਤਾ ਉਸ ਨੇ ਮੈਨੂੰ ਨਾ ਸਿਰਫ ਪੱਤਰਕਾਰੀ ਵਿਚ ਹੀ ਸਗੋਂ ਸਮਾਜ ਸ਼ਾਸ਼ਤਰ ਵਿਚ ਹੀ ਬਹੁਤ ਕੁੱਝ ਸਿਖਾਇਆ। ਪੱਤਰਕਾਰੀ ਦਾ ਸਕੂਲ ਹੋਇਆ ਕਰਦਾ ਸੀ। ਅੱਜ ਪੰਜਾਬੀ ਦਾ ਸ਼ਾਇਦ ਹੀ ਕੋਈ ਅਖਬਾਰ ਹੋਵੇ ਜਿੱਥੇ ਨਵਾਂ ਜ਼ਮਾਨਾ ਤੋਂ ਸਿੱਖੇ ਹੋਏ ਪੱਤਰਕਾਰ ਕੰਮ ਨਾ ਕਰਦੇ ਹੋਣ। ਉਸ ਤੋਂ ਬਾਦ ਚਲ ਸੋ ਚਲ ਹੈ। ਇਕੱਤੀ ਜੁਲਾਈ ਉਨੀ ਸੌ ਉਨੱਤਰ ਨੂੰ ਸ਼ੁਰੂ ਹੋਇਆ ਸਫਰ ਹੁਣ ਤੱਕ ਜਾਰੀ ਹੈ।

? ਲਿਖਣ ਦਾ ਮੁਢਲਾ ਤਜਰਬਾ ਕਿਵੇਂ ਰਿਹਾ।

- ਮੈਂ ਦੱਸਿਆ ਹੈ ਕਿ ਪੱਤਰਕਾਰੀ ਵਿਚ ਮੈਂ ਜਾਣ ਬੁੱਝ ਕੇ ਜਾਂ ਮਿਥ ਕੇ ਨਹੀਂ ਆਇਆ। ਉਦੋਂ ਪੰਜਾਬੀ ਪੱਤਰਕਾਰੀ ਵਿਚ ਲੋਕ ਆਪਣੀ ਮਰਜ਼ੀ ਨਾਲ ਨਹੀਂ ਸਨ ਆਉਂਦੇ ਸਗੋਂ ਮਜਬੂਰੀ ਕਾਰਨ ਆਉਂਦੇ ਸਨ। ਜਦੋਂ ਵੀ ਕਿਸੇ ਨੂੰ ਕੋਈ ਹੋਰ ਨੌਕਰੀ ਮਿਲ ਜਾਂਦੀ ਸੀ ਉਹ ਪੱਤਰਕਾਰੀ ਦੇ ਖੇਤਰ ਨੂੰ ਛੱਡ ਜਾਂਦਾ ਸੀ। ਪਰ ਕਈ ਪ੍ਰਤੀਬੱਧ ਪੱਤਰਕਾਰ ਵੀ ਸਨ। ਚੰਗੀ ਗੱਲ ਇਹ ਹੋਈ ਕਿ ਨਵਾਂ ਜ਼ਮਾਨਾ ਵਿਚ ਮੈਨੂੰ ਇਸ ਤਰਾਂ ਦੇ ਪ੍ਰਤੀਬੱਧ ਪੱਤਰਕਾਰਾਂ ਨਾਲ ਕੰਮ ਕਰਨ ਨੂੰ ਮਿਲਿਆ ਉਹ ਮੇਰੇ ਸਾਰੀ ਉਮਰ ਕੰਮ ਆਇਆ। ਉੱਥੇ ਹੀ ਮੈਂ ਮਿਹਨਤ ਕਰਨੀ ਵੀ ਸਿੱਖੀ ਅਤੇ ਨਾਲ ਹੀ ਲਿਖਣ ਦੀ ਕਲਾ ਵੀ। ਸੰਨ 1969 ਤੋਂ ਲੈਕੇ ਜੁਲਾਈ 1977 ਤਕ ਮੈਂ ਉੱਥੇ ਰਿਹਾ। ਉਸ ਦੌਰਾਨ ਮੈਂ ਇੱਕਾ ਦੁੱਕਾ ਲੇਖਾਂ ਤੋਂ ਇਲਾਵਾ ਸੰਨ 1975 ਵਿਚ ਲਗਾਤਾਰ ਇਕ ਸਾਲ ਤਕ ਰੋਜ਼ਾਨਾ ਵਿਅੰਗ ਕਾਲਮ ਵੀ ਲਿਖਿਆ ਜਿਸ ਦਾ ਨਾਮ 'ਚਰਪਟ ਬਾਣੀ' ਰਖਿਆ ਸੀ। ਪਹਿਲਾਂ ਪਹਿਲ ਆਪਣਾ ਨਾਂ ਛਪਿਆ ਦੇਖ ਕੇ ਬਹੁਤ ਖੁਸ਼ੀ ਹੁੰਦੀ ਸੀ। ਕਈ ਸਾਲ ਤਕ ਇਵੇਂ ਹੀ ਰਿਹਾ। ਹੁਣ ਉਸ ਤਰ੍ਹਾਂ ਦੀ ਝਾਕ ਨਹੀਂ ਰਹੀ ਹਾਲਾਂਕਿ ਇਹ ਕਹਿਣਾ ਵੀ ਮੁਸ਼ਕਿਲ ਹੈ ਕਿ ਬਿਲਕੁਲ ਹੀ ਨਿਰਲੇਪ ਹੋ ਗਿਆ ਹਾਂ। ਫਿਰ ਵੀ ਕਿਉਂਕਿ ਮੈਨੂੰ ਅਧਿਆਪਕਾਂ ਦੇ ਤੌਰ ਉਤੇ ਜਾਂ ਗੁਰੂਆਂ ਦੇ ਤੌਰ ਉਤੇ ਬਹੁਤ ਹੀ ਸੁਲਝੇ ਹੋਏ ਪੱਤਰਕਾਰ ਮਿਲੇ, ਇਸ ਲਈ ਮੈਂ ਖੁਸ਼ਕਿਸਮਤ ਰਿਹਾ ਅਤੇ ਮੈਨੂੰ ਪਹਿਲੇ ਸਾਲਾਂ ਵਿਚ ਹੀ ਅਖਬਾਰ ਦੇ ਸਾਰੇ ਵਿਭਾਗਾਂ ਵਿਚ ਕੰਮ ਕਰਨ ਦਾ ਮੌਕਾ ਮਿਲ ਗਿਆ। ਸਾਰੇ ਹੀ ਸੀਨੀਅਰ ਉਤਸ਼ਾਹ ਵਧਾਉਂਦੇ ਸਨ। ਇੱਥੋਂ ਤਕ ਕਿ ਪੱਤਰਕਾਰੀ ਵਿਚ ਦਾਖਲੇ ਦੇ ਤੀਜੇ ਸਾਲ ਹੀ, ਜਦੋਂ ਮੇਰੀ ਉਮਰ ਸਿਰਫ ਬਾਈ ਤੇਈ ਸਾਲਾਂ ਦੀ ਸੀ, ਮੈਨੂੰ ਲਗਾਤਾਰ ਸੱਤ ਦਿਨਾਂ ਤਕ ਸੰਪਾਦਕੀ ਲਿਖਣ ਦਾ ਵੀ ਮੌਕਾ ਦਿਤਾ ਗਿਆ। ਉਹ ਵੀ ਉਦੋਂ ਜਦੋਂ ਕਮਿਊਨਿਸਟ ਪਾਰਟੀ ਵਿਚ ਇਕ ਇਕ ਸ਼ਬਦ

ਤੋਲ ਤੋਲ ਕੇ ਵੇਖਿਆ ਜਾਂਦਾ ਸੀ। ਕਿਸੇ ਹੋਰ ਅਖਬਾਰ ਵਿਚ ਇਸ ਤਰਾਂ ਦ ' ਮੌਕਾ ਖਬਰੇ ਨਾ ਮਿਲਦਾ।

? ਤੁਹਾਨੂੰ ਇਕ ਨਿਡਰ ਅਤੇ ਅਗਾਂਵਧੂ ਪੱਤਰਕਾਰ ਵਜੋਂ ਜਾਣਿਆ ਜਾਂਦਾ ਹੈ। ਤੁਸਾਂ ਕਿਹੜੀ ਮੰਜ਼ਲ ਮਿਥਕੇ ਇਵੇਂ ਕਾਰਜ ਕਰਦੇ ਹੋ॥

- ਮੈਨੂੰ ਨਹੀਂ ਪਤਾ ਕਿ ਮੈਨੂੰ ਕਿਸ ਤਰ੍ਹਾਂ ਦੇ ਪੱਤਰਕਾਰ ਵਜੋਂ ਜਾਣਿਆ ਜਾਂਦਾ ਹੈ। ਮੈਂ ਤਾਂ ਸਿਰਫ ਇਹੀ ਕਹਾਂਗਾ ਕਿ ਜੋ ਕੁਝ ਵੀ ਮੈਂ ਆਪਣੇ ਪਹਿਲੇ ਸਾਲਾਂ ਦੌਰਾਨ ਸਿੱਖਿਆ ਪ੍ਰਾਪਤ ਕੀਤੀ ਉਸ ਉਤੇ ਅਮਲ ਕਰਨ ਦੀ ਸਦਾ ਹੀ ਕੋਸ਼ਿਸ਼ ਕੀਤੀ ਹੈ। ਮੇਰੀ ਵਿਚਾਰਧਾਰਾ ਅਗਾਂਹਵਧੂ ਹੈ ਕਿਉਂਕਿ ਮੈਂ ਮਾਰਕਸਵਾਦ ਦਾ ਧਾਰਨੀ ਹਾਂ। ਮੈਂ ਸੰਸਾਰ ਨੂੰ ਮਾਰਕਸਵਾਦ ਦੇ ਵਿਸ਼ਾਲ ਸ਼ੀਸ਼ੇ ਵਿਚੋਂ ਦੀ ਦੇਖਦਾ ਹਾਂ। ਜਿਵੇਂ ਕਿ ਮੈਂ ਪਹਿਲਾਂ ਕਹਿ ਚੁਕਾ ਹਾਂ, ਮੈਂ ਪਾਰਟੀ ਸਿਆਸਤ ਤੋਂ ਲਾਂਭੇ ਹੋ ਚੁੱਕਾ ਹਾਂ। ਇਸ ਲਈ ਮੈਂ ਸੁਤੰਤਰ ਅਗਾਂਹਵਧੂ ਪੱਤਰਕਾਰ ਹਾਂ। ਜਿੱਥੋਂ ਤੱਕ ਸਵਾਲ ਦੇ ਦੂਜੇ ਹਿੱਸੇ ਦਾ ਸਬੰਧ ਹੈ ਕਿ ਮੈਂ ਕਿਹੜੀ ਮੰਜ਼ਲ ਮਿਥ ਕੇ ਕੰਮ ਕਰਦਾ ਹਾਂ, ਇਸ ਬਾਰੇ ਮੈਂ ਸਿਰਫ ਇਹੀ ਕਹਿਣਾ ਚਾਹੁੰਦਾ ਹਾਂ ਕਿ ਮੈਂ ਕੋਈ ਨਿੱਜੀ ਮੰਜ਼ਲ ਨਹੀਂ ਮਿਥੀ ਹੋਈ। ਮੈਂ ਆਪਣੀ ਨੌਕਰੀ ਦੀਆਂ ਬੰਦਸ਼ਾਂ ਦੇ ਬਾਵਜੂਦ ਕੋਸ਼ਿਸ਼ ਕਰਦਾ ਹਾਂ ਕਿ ਮੈਂ ਆਪਣੇ ਲੋਕਾਂ ਦੇ ਨੇੜੇ ਰਹਾਂ, ਉਨ੍ਹਾਂ ਦੇ ਦੁੱਖ ਦਰਦ ਨੂੰ ਸਮਝ ਸਕਾਂ। ਉਨ੍ਹਾਂ ਦੀ ਸਥਿਤੀ ਨੂੰ ਮਹਿਸੂਸ ਕਰ ਸਕਾਂ, ਸਮਾਜ ਸ਼ਾਸ਼ਤਰੀ ਨੁਕਤਾ ਨਜ਼ਰ ਤੋਂ ਸਮਾਜ ਨੂੰ ਸਮਝ ਸਕਾਂ। ਮੈਂ ਮਹਿਸੂਸ ਕਰਦਾ ਹਾਂ ਕਿ ਜਦੋਂ ਤਕ ਕੋਈ ਪੱਤਰਕਾਰ ਧਰਤੀ ਨਾਲ ਜੁੜਿਆ ਰਹਿੰਦਾ ਹੈ ਉਨ੍ਹੀ ਦੇਰ ਤੱਕ ਲੋਕ ਉਸ ਦੀ ਲਿਖਤ ਨੂੰ ਪਸੰਦ ਕਰਦੇ ਰਹਿੰਦੇ ਹਨ। ਜਦੋਂ ਪੱਤਰਕਾਰ ਜ਼ਮੀਨੀ ਹਕੀਕਤਾਂ ਨੂੰ ਭੁੱਲ ਜਾਂਦਾ ਹੈ ਜਾਂ ਉਨ੍ਹਾਂ ਤੋਂ ਦੂਰ ਹੋ ਜਾਂਦਾ ਹੈ, ਉਦੋਂ ਉਹ ਸਿਰਫ ਦਫਤਰੀ ਜਾਂ ਬੰਦ ਕਮਰੇ ਵਾਲਾ ਬੁੱਧੀਜੀਵੀ ਬਣਕੇ ਰਹਿ ਜਾਂਦਾ ਹੈ। ਮੇਰੀ ਕੋਸ਼ਿਸ਼ ਰਹਿੰਦੀ ਹੈ ਕਿ ਲੋਕਾਂ ਨਾਲ ਜੁੜਿਆ ਰਹਾਂ। ਪਤਾ ਨਹੀਂ ਇਸ ਵਿਚ ਮੈਂ ਕਿੰਨਾ ਕੁ ਸਫਲ ਰਿਹਾ ਹਾਂ। ਇਹ ਤਾਂ ਮੇਰੇ ਪਾਠਕ ਹੀ ਦੱਸ ਸਕਦੇ ਹਨ।

? ਆਪਣੇ ਨਿੱਕੇ ਮੋਟੇ ਮੁਫਾਦਾਂ ਜਾਂ ਮੁਆਰਥਾਂ ਲਈ ਕੀਤੀ ਜਾਂਦੀ ਪੀਲੀ ਪੱਤਰਕਾਰੀ ਦੇ ਵਧ ਰਹੇ ਰੁਝਾਨ ਬਾਰੇ ਤੁਹਾਡੇ ਕੀ ਵਿਚਾਰ ਹਨ

- ਪੀਲੀ ਪੱਤਰਕਾਰੀ ਇਸ ਤੋਂ ਪਹਿਲਾਂ ਵੀ ਹੁੰਦੀ ਸੀ ਪਰ ਕਿਉਂਕਿ ਉਦੋਂ ਅਖਬਾਰਾਂ ਦੀ ਗਿਣਤੀ ਵੀ ਘੱਟ ਹੁੰਦੀਸੀ ਅਤੇ ਅਖਬਾਰਾਂ ਦੀ ਛਪਣ ਗਿਣਤੀ ਵੀ ਘੱਟ ਸੀ ਇਸ ਲਈ ਬਹੁਤੇ ਲੋਕਾਂ ਨੂੰ ਪਤਾ ਨਹੀਂ ਸੀ ਕਿ ਪੀਲੀ ਪੱਤਰਕਾਰੀ ਵੀ ਕੋਈ ਚੀਜ਼ ਹੁੰਦੀ ਹੈ। ਪਰ ਸੱਤ੍ਰਰਵਿਆਂ ਦੇ ਦਹਾਕੇ ਵਿਚ ਜਿਹੜੀਆਂ ਨਵੀਆਂ ਅਖਬਾਰਾਂ ਸ਼ੁਰੂ ਹੋਈਆਂ, ਉਨ੍ਹਾਂ ਵਿਚ ਲੱਗੀ ਵੱਧ ਇਸ਼ਾਇਤ ਦੀ ਹੋੜ ਕਾਰਨ ਪੀਲੀ ਪੱਤਰਕਾਰੀ ਹਫਤਾਵਾਰੀ ਅਖਬਾਰਾਂ ਤੋਂ ਨਿਕਲ ਕੇ ਰੋਜ਼ਾਨਾ ਅਤੇ ਮੁੱਖ ਅਖਬਾਰਾਂ ਤੱਕ ਵੀ ਪਹੁੰਚ ਗਈ। ਇਸ ਵਿਚ ਕੁਝ ਐਸੇ ਸੰਪਾਦਕਾਂ ਨੇ ਵੀ ਯੋਗਦਾਨ ਪਾਇਆ ਜਿੰਨ੍ਹਾਂ ਦਾ ਪਿਛੋਕੜ ਪੱਤਰਕਾਰੀ ਵਾਲਾ ਨਹੀਂ ਸੀ। ਹਰ ਸ਼ਹਿਰ ਅਤੇ ਹਰ ਕਸਬੇ ਵਿਚ ਕਈ ਜ਼ੁਜ਼ ਵਕਤੀ ਪੱਤਰਕਾਰਾਂ ਦੀ ਨਿਯੁਕਤੀ ਨੇ ਵੀ ਇਸ ਰੁਝਾਨ ਨੂੰ ਹੱਲਾਸ਼ੇਰੀ ਦਿੱਤੀ। ਕਿਉਂਕਿ ਇਨ੍ਹਾਂ ਨੂੰ ਅਖਬਾਰਾਂ ਵੱਲੋਂ ਕੋਈ ਤਨਖਾਹ ਵਗੈਰਾ ਨਹੀਂ ਦਿੱਤੀ ਜਾਂਦੀ, ਉਹ ਰੋਟੀ ਕਿਸੇ ਹੋਰ ਕਿੱਤੇ ਤੋਂ ਕਮਾਉਂਦੇ ਹਨ। ਉਨ੍ਹਾਂ ਵਿਚੋਂ ਕਈਆਂ ਨੇ ਪੀਲੀ ਪੱਤਰਕਾਰੀ ਅਤੇ ਬਲੈਕਮੇਲ ਦਾ ਸਹਾਰਾ ਲੈਣਾ ਵੀ ਸ਼ੁਰੂ ਕਰ ਦਿਤਾ। ਕੁਝ ਸ਼ੱਕੀ ਚਰਿਤਰ ਵਾਲੇ ਲੋਕ ਵੀ ਪੱਤਰਕਾਰੀ ਖੇਤਰ ਵਿਚ ਆ ਗਏ ਜਿੰਨ੍ਹਾਂ ਨੇ ਕੁਝ ਸੰਪਾਦਕਾਂ ਨਾਲ ਰਲ ਕੇ ਪੱਤਰਕਾਰੀ ਦੇ ਕਿੱਤੇ ਨੂੰ ਕਲੰਕਿਤ ਕਰ ਦਿੱਤਾ। ਇਸ ਵਿਚ ਜਲੰਧਰ ਦੇ ਇਕ ਅਖਬਾਰ ਸਮੂਹ ਦੀ ਭੂਮਿਕਾ ਕਾਫੀ ਗਲਤ ਰਹੀ ਹੈ। ਇਹ ਬਹੁਤ ਹੀ ਮੰਦਭਾਗੀ ਗੱਲ ਹੈ। ਪੱਤਰਕਾਰੀ ਖੇਤਰ ਵਿਚ ਕੁਝ ਮੱਛੀਆਂ ਨੇ ਸਾਰਾ ਤਲਾਬ ਹੀ ਗੰਦਾ ਕਰ ਦਿਤਾ ਹੈ। ਇਸ ਦੇ ਬਿਨਾਂ ਸਰਕਾਰਾਂ ਵੱਲੋਂ ਕਈ ਪੱਤਰਕਾਰਾਂ ਨੂੰ ਰਿਹਾਇਸ਼ੀ ਪਲਾਟ ਅਤੇ ਹੋਰ ਸਹੂਲਤਾਂ ਦੇ ਕੇ ਖਰੀਦਣ ਦੀਆਂ ਕੋਸ਼ਿਸ਼ਾਂ ਕਾਰਨ ਵੀ ਪੱਤਰਕਾਰੀ ਕਲੰਕਿਤ ਹੋਈ ਹੈ।

? ਬਦਲ ਰਹੀਆਂ ਹਾਲਤ ਮੁਤਾਬਿਕ ਪੰਜਾਬੀ ਪੱਤਰਕਾਰੀ ਦਾ ਕੀ ਭਵਿੱਖ ਹੈ।

- ਪੰਜਾਬੀ ਪੱਤਰਕਾਰੀ ਹੁਣ ਆਪਣੀ ਜਵਾਨੀ ਵੱਲ ਵਧ ਰਹੀ ਹੈ। ਭਾਵੇਂ ਇਹ ਆਪਣੇ ਮੂੰਹ ਮੀਆਂ ਮਿੱਠੂ ਬਣਨ ਵਾਲੀ ਗੱਲ ਲੱਗੇ ਪਰ ਇਹ ਹੈ ਸੱਚ ਕਿ ਪੰਜਾਬੀ ਟ੍ਰਿਬਿਊਨ ਨੇ ਇਕ ਪੱਧਰ ਕਾਇਮ ਕਰ ਦਿੱਤਾ ਹੈ। ਹੁਣ ਇਸ ਤੋਂ ਅੱਗੇ ਨੂੰ ਹੀ ਵਧਣਾ ਹੈ। ਨਵੀਆਂ ਤਕਨੀਕਾਂ ਦੀ ਆਮਦ ਨੇ ਵੀ ਪੰਜਾਬੀ ਪੱਤਰਕਾਰੀ ਲਈ ਬਹੁਤ ਸਾਰੀਆਂ ਸੰਭਾਵਨਾਵਾਂ ਪੈਦਾ ਕੀਤੀਆਂ ਹਨ। ਜਿਉਂ ਜਿਉਂ ਤਕਨਾਲੋਜੀ ਦਾ ਵਿਕਾਸ ਹੋਵੇਗਾ ਤਿਉਂ ਤਿਉਂ ਇਹ ਵਿਕਾਸ ਹੋਰ ਤਿੱਖਾ ਹੋਵੇਗਾ। ਪੰਜਾਬ ਵਿਚ ਹਿੰਦੀ ਅਖਬਾਰਾਂ ਦੇ ਆਉਣ ਨਾਲ ਜਿਹੜਾ ਖਤਰਾ ਪੰਜਾਬੀ ਅਖਬਾਰਾਂ ਲਈ ਪੈਦਾ ਹੋਇਆ ਹੈ ਉਸ ਦੀ ਰੌਸ਼ਨੀ ਵਿਚ ਪੰਜਾਬੀ ਪੱਤਰਕਾਰੀ ਨੂੰ ਹੋਰ ਵੀ ਸੁਚੇਤ ਹੋਣਾ ਪਵੇਗਾ। ਇਕ ਗੱਲ ਹੋਰ, ਹੁਣ ਸਥਿਤੀ ਵਿਚ ਸਿਰਫ ਮਾਲੀ ਤੌਰ ਉਤੇ ਮਜ਼ਬੂਤ ਅਦਾਰੇ ਹੀ ਮੁਕਾਬਲੇ ਵਿਚ ਰਹਿ ਸਕਣਗੇ। ਛੋਟੀਆਂ ਅਖਬਾਰਾਂ ਦਾ ਦੌਰ ਖਤਮ ਹੋਣ ਜਾ ਰਿਹਾ ਹੈ।

? ਭਨਿਆਰਾ ਵਾਲੇ ਬਾਬੇ ਦੀ ਗ੍ਰਿਫਤਾਰੀ ਤੋਂ ਬਾਦ ਉਸ ਦੀ ਐਲਬਮ ਵਿਚ ਸਿਆਸੀ ਪਾਰਟੀਆਂ ਦੇ ਆਗੂਆਂ ਦੇ ਨਾਲ ਛਪੀਆਂ ਤਸਵੀਰਾਂ 'ਤੇ ਹੋਈ ਚਰਚਾ ਕਾਰਨ ਸਚਾਈ ਸਾਹਮਣੇ ਆ ਗਈ ਹੈ। ਸਾਧ-ਸਿਆਸਤ ਗੱਠਜੋੜ ਦੇ ਇਸ ਰੂਪ ਬਾਰੇ ਤੁਸੀਂ ਕੀ ਕਹਿਣਾ ਚਾਹੁੰਦੇ ਹੋ।

- ਸਾਧ-ਸਿਆਸਤ ਨੇ ਪਹਿਲਾਂ ਵੀ ਪੰਜਾਬ ਦਾ ਬਹੁਤ ਨੁਕਸਾਨ ਕੀਤਾ ਹੈ ਅਤੇ ਹੁਣ ਵੀ ਕਰਨਾ ਹੈ। ਪਿਆਰਾ ਸਿੰਘ ਇਸ ਸਿਆਸਤ ਦਾ ਸਿਰਫ ਨਿੱਕਾ ਜਿਹਾ ਮੋਹਰਾ ਹੈ। ਤਾਂ ਹੀ ਉਸ ਵਿਰੁਧ ਕਾਰਵਾਈ ਕੀਤੀ ਜਾ ਰਹੀ ਹੈ। ਉਸ ਤੋਂ ਕਿਤੇ ਵੱਡੇ ਸਾਧ ਸਿੱਖੀ ਸਿਆਸਤ ਵਿਚ ਸਰਗਰਮ ਹਨ। ਪੰਜਾਬ ਦੀ ਸਿਆਸਤ ਵਿਚ ਸਾਧਾਂ ਤੋਂ ਸ਼ੁਰੂ ਤੋਂ ਹੀ



ਪੁੱਛ ਰਹੀ ਹੈ। ਪਰ ਹੁਣ ਤਾਂ ਸਭ ਸਿਆਸੀ ਪਾਰਟੀਆਂ ਨੇ ਵੋਟਾਂ ਦੀ ਖਾਤਰ ਹਰ ਕਿਸਮ ਦੇ ਸਾਧਾਂ ਨੂੰ ਹੱਲਾਸ਼ੇਰੀ ਦੇਣੀ ਸ਼ੁਰੂ ਕਰ ਦਿੱਤੀ ਹੈ। ਸੰਤ ਜਾਂ ਸਾਧ ਤਾਂ ਹੁਣ ਰਲ ਮਿਲ ਕੇ ਵੀ ਸਿਆਸਤ ਵਿਚ ਆਉਣ ਲੱਗ ਪਏ ਹਨ। ਉਨ੍ਹਾਂ ਦੀਆਂ ਯੂਨੀਅਨਾਂ ਬਣ ਗਈਆਂ ਹਨ। ਇਹ ਬਹੁਤ ਹੀ ਮੰਦਭਾਗੀ ਗੱਲ ਹੈ। ਇਕ ਸੰਤ ਵਲੋਂ ਪਾਏ ਹੋਏ ਵਖਤ ਕਾਰਨ ਪੰਜਾਬ ਨੇ ਦਹਾਕਾ ਭਰ ਸੰਤਾਪ ਭੋਗਿਆ ਸੀ। ਪਤਾ ਨਹੀਂ ਹੁਣ ਵਾਲੇ ਸੰਤਾਂ ਸਾਧਾਂ ਦੀ ਸਿਆਸਤ ਕੀ ਗੁਲ ਖਿਲਾਏਗੀ ? ਪਰ ਏਨੀ ਗੱਲ ਪੱਕੀ ਹੈ ਕਿ ਇਹ ਗੁਲ ਚੰਗਾ ਨਹੀਂ ਹੋਣਾ।

? ਸੰਘ ਪਰਿਵਾਰ ਦੇ ਇਸ਼ਾਰੇ ਉਤੇ ਕੇਂਦਰ ਸਰਕਾਰ ਵੱਲੋਂ ਆਪਣੇ ਪ੍ਰਸਾਰ ਮਾਧਿਅਮਾਂ ਰਾਹੀਂ ਧਰਮ ਦੀ ਪੁਨਰ ਸੁਰਜੀਤੀ ਲਈ ਚਲਾਏ ਜਾ ਰਹੇ ਯਤਨਾਂ ਬਾਰੇ ਤੁਸੀਂ ਕੀ ਖਿਆਲ ਰਖਦੇ ਹੋ।

- ਧਰਮ ਦੀ ਪੁਨਰ-ਸੁਰਜੀਤੀ ਦੀ ਕੋਈ ਵੀ ਕੋਸ਼ਿਸ਼ ਸਮਾਜ ਲਈ ਖਤਰਨਾਕ ਹੁੰਦੀ ਹੈ, ਭਾਵੇਂ ਉਹ ਸਿੱਖ ਧਰਮ ਦੀ ਹੋਵੇ, ਇਸਲਾਮ ਦੀ, ਈਸਾਈਅਤ ਦੀ ਜਾਂ ਹਿੰਦੂ ਧਰਮ ਦੀ। ਭਾਰਤ ਦੇ ਸੰਦਰਭ ਵਿਚ ਦੇਖਣਾ ਚਾਹੀਦਾ ਹੈ ਕਿ ਇਸ ਰਾਹੀਂ ਦੇਸ਼ ਦੀ ਬਹੁਗਿਣਤੀ, ਘੱਟ ਗਿਣਤੀਆਂ ਨੂੰ ਦਬਾਉਣ ਲੱਗ ਪੈਣ ਤਾਂ ਫਾਸ਼ੀਵਾਦ ਦੇ ਪਨਪਣ ਦਾ ਬਹੁਤ ਵੱਡਾ ਖਤਰਾ ਪੈਦਾ ਹੋ ਜਾਂਦਾ ਹੈ। ਪਿਛਲੀ ਸਦੀ ਵਿਚ ਚਾਲ੍ਹੀਵਿਆਂ ਵਿਚ ਪੱਛਮੀ ਯੂਰਪ, ਖਾਸ ਕਰਕੇ ਜਰਮਨੀ ਅਤੇ ਇਟਲੀ ਵਿਚ ਇਹੀ ਕੁਝ ਵਾਪਰਿਆ ਸੀ। ਇਸ ਲਈ ਇਹ ਭਾਰਤ ਵਿਚ ਫਾਸ਼ੀ ਤਾਕਤਾਂ ਦਾ ਹਮਲਾ ਹੈ ਜਿਸ ਵਿਰੁਧ ਚੌਕਸ ਰਹਿਣ ਦੀ ਲੋੜ ਹੈ।

? ਸਰਕਾਰ ਵਲੋਂ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਰਾਹੀਂ ਯੂਨੀਵਰਸਿਟੀਆਂ ਵਿਚ ਜੋਤਿਸ਼ ਨੂੰ ਇਕ ਵਿਸ਼ੇ ਵਜੋਂ ਪੜ੍ਹਾਉਣ ਦਾ ਕੀਤਾ ਗਿਆ ਫੈਸਲਾ ਕਿੱਥੋਂ ਤੱਕ ਜ਼ਾਇਜ਼ ਹੈ

- ਜੇ ਜੋਤਿਸ਼ ਨੂੰ ਕੋਈ ਆਪਣੇ ਸ਼ੌਕ ਵਜੋਂ ਪੜ੍ਹੇ ਤਾਂ ਕੋਈ ਇਤਰਾਜ਼ ਨਹੀਂ ਹੈ। ਮੇਰਾ ਆਪਣਾ ਵਿਚਾਰ ਹੈ ਕਿ ਜੋਤਿਸ਼ੀ ਆਪਣੇ ਗੱਪ ਗਿਆਨ ਰਾਹੀਂ ਆਮ ਜਨਤਾ ਦੀ ਇਕ ਸੇਵਾ ਕਰਦੇ ਹਨ। ਉਹ ਇਹ ਕਿ ਉਹ ਲੋਕਾਂ ਦੇ ਮਨਾਂ ਵਿਚ ਆਸ ਦੀ ਕਿਰਨ ਪੈਦਾ ਕਰਦੇ ਹਨ। ਇਸ ਤਰਾਂ ਕਰਦੇ ਹੋਏ ਉਹ ਬਹੁਤ ਸਾਰੇ ਮਨੋਰੋਗਾਂ ਨੂੰ ਫੈਲਣ ਤੋਂ ਰੋਕਣ ਵਿਚ ਸਹਾਈ ਹੁੰਦੇ ਹਨ। ਪਰ ਜੋਤਿਸ਼ ਕੋਈ ਵਿਗਿਆਨ ਨਹੀਂ ਹੈ, ਹਾਲਾਂ ਕਿ ਇਸ ਨੂੰ ਵਿਗਿਆਨ ਕਹਿਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਹ ਗੱਲ ਹੈਰਾਨੀ ਵਾਲੀ ਹੀ ਨਹੀਂ, ਮੂਰਖਤਾ ਵਾਲੀ ਹੈ ਕਿ ਸਾਰੀ ਦੁਨੀਆਂ ਦੇ ਲੋਕਾਂ ਨੂੰ ਬਾਰ੍ਹਾਂ ਵਰਗਾਂ - ਰਾਸ਼ੀਆਂ - ਵਿਚ ਵੰਡ ਕੇ ਉਨ੍ਹਾਂ ਦਾ ਭਵਿੱਖ ਨਿਸ਼ਚਿੱਤ ਕੀਤਾ ਜਾ ਰਿਹਾ ਹੈ। ਇਹ ਕਿਵੇਂ ਹੋ ਸਕਦਾ ਹੈ ਕਿ ਇਕੋ ਦਿਨ ਪੈਦਾ ਹੋਏ 50 ਕਰੋੜ ਲੋਕਾਂ - ਸੰਸਾਰ ਦੀ ਵਸੋਂ 6 ਅਰਬ ਹੈ - ਦੀ ਕਿਸਮਤ ਇਕੋ ਜਿਹੀ ਹੋਵੇ ਜਦਕਿ ਇਨ੍ਹਾਂ ਵਿਚੋਂ ਮਸਾਂ ਦੋ ਫੀਸਦੀ ਹੀ ਅਮੀਰ ਅਤੇ ਖੁਸ਼ ਹਨ ਅਤੇ ਬਾਕੀ ਦੇ ਗਰੀਬ ਅਤੇ ਅਣਹੋਏ ਹਨ। ਇਸ ਲਈ ਯੂਨੀਵਰਸਿਟੀਆਂ ਰਾਹੀਂ ਇਸ ਨੂੰ ਪੜ੍ਹ ਕੇ ਡਿਗਰੀਆਂ ਦੇਣ ਦੀ ਕੋਸ਼ਿਸ਼ ਇਕ ਅਣਵਿਗਿਆਨਕ ਸੋਚ ਨੂੰ ਮਾਨਤਾ ਦੇਣ ਦੀ ਸੋਚੀ ਸਮਝੀ ਚਾਲ ਹੈ ਜਿਸ ਦਾ ਮਨਸੂਬਾ ਲੋਕਾਂ ਨੂੰ ਹਨ੍ਹੇਰੇ ਵਿਚ ਰੱਖਣਾ ਹੈ ਤਾਂ ਕਿ ਉਹ ਨੂੰ ਸਮਾਜ ਦੀ ਨਾਬਰਾਬਰੀ ਦੀ ਹਕੀਕਤ ਤੋਂ ਅੱਖਾਂ ਮੀਟੀ ਜੱਖਣ। ਇਸ ਦਾ ਵਿਰੋਧ ਕੀਤੀ ਜਾਣਾ ਚਾਹੀਦਾ ਹੈ।

? ਪੰਜਾਬੀ ਵਿਚ ਪਾਠਕਾਂ ਦੀ ਘਾਟਨ ਬਾਰੇ ਅਕਸਰ ਹੀ ਚਰਚਾ ਹੁੰਦੀ ਹੈ ਪਰ ਗੁਰਸ਼ਰਨ ਭਾਜੀ ਦੇ ਆਪਣੇ ਬਲਰਾਜ ਸਾਹਨੀ ਯਾਦਗਾਰ ਪ੍ਰਕਾਸ਼ਨ ਨੇ ਤਰਕਸ਼ੀਲ ਲਹਿਰ ਨੇ ਪਾਠਕਾਂ ਦੀ ਘਾਟ ਦੇ ਕਥਨ ਨੂੰ ਝੁਠਲਾਇਆ ਹੈ। ਤੁਸੀਂ ਇਸ ਬਾਰੇ ਕੀ ਕਹਿਣਾ ਚਾਹੋਗੇ

- ਪਿਛਲੇ ਕੁੱਝ ਸਮੇਂ ਤੋਂ ਪੰਜਾਬੀ ਵਿਚ ਪਾਠਕਾਂ ਦੀ ਕਮੀ ਦੀ ਸ਼ਕਾਇਤ ਘੱਟ ਹੁੰਦੀ ਜਾ ਰਹੀ ਹੈ। ਇਸਦਾ ਇਕ ਕਾਰਨ ਇਹ ਹੈ ਕਿ ਪੰਜਾਬ ਵਿਚ ਪੜ੍ਹੇ ਲਿਖੇ ਲੋਕਾਂ ਦੀ ਗਿਣਤੀ ਵਧੀ ਹੈ। ਦੂਜੇ ਕੁਝ ਪ੍ਰਕਾਸ਼ਕਾਂ, ਸਣੇ ਗੁਰਸ਼ਰਨ ਸਿੰਘ ਭਾਜੀ ਦੇ, ਨੇ ਪੰਜਾਬੀ ਵਿਚ ਮਿਆਰੀ ਸਾਹਿਤ ਛਾਪਣਾ ਸ਼ੁਰੂ ਕਰ ਦਿੱਤਾ ਹੈ। ਪਾਠਕਾਂ ਨੂੰ ਰੋਜ਼ਾਨਾ ਪੰਜਾਬੀ ਅਖਬਾਰਾਂ ਰਾਹੀਂ ਵੀ ਚੰਗਾ ਸਾਹਿਤ ਮਿਲਣ ਲੱਗਾ ਹੈ। ਪਰ ਇਹ ਗੱਲ ਵੀ ਧਿਆਨ ਵਿਚ ਰੱਖਣ ਦੀ ਲੋੜ ਹੈ ਕਿ ਕਿਤਾਬ ਦੇ ਮਾਮਲੇ ਵਿਚ ਸਿਰਫ ਮਿਆਰੀ ਕਿਤਾਬਾਂ ਹੀ ਵਿਕਦੀਆਂ ਹਨ। ਪੰਜਾਬੀ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਕਿਤਾਬਾਂ ਹਰ ਸਾਲ ਛਪਦੀਆਂ ਹਨ। ਹਰ ਲੱਲੂ ਪੱਚੂ ਹੀ ਕੁਝ ਨਾ ਕੁਝ ਲਿਖ ਕੇ ਉਸ ਦੀ ਕਿਤਾਬ ਛਾਪ ਕੇ ਵੰਡਣ ਤੁਰ ਪੈਂਦਾ ਹੈ। ਇਸ ਤਰਾਂ ਦੇ ਥੋਕ ਦੇ ਸਾਹਿਤ ਨੂੰ ਕੋਈ ਨਹੀਂ ਪੜ੍ਹਦਾ। ਮਿਆਰੀ ਸਾਹਿਤ ਦੇ ਪਾਠਕਾਂ ਦੀ ਕਮੀ ਨਹੀਂ ਹੈ। ਪਰ ਮੰਦੇ ਭਾਗਾਂ ਨੂੰ ਪੰਜਾਬੀ ਵਿਚ ਮਿਆਰੀ ਸਾਹਿਤ ਬਹੁਤ ਘੱਟ ਲਿਖਿਆ ਅਤੇ ਛਾਪਿਆ ਜਾ ਰਿਹਾ ਹੈ। ਜਿਹੜਾ ਮਿਆਰੀ ਸਾਹਿਤ ਹੈ ਉਸ ਬਾਰੇ ਤੁਸੀਂ ਆਪ ਹੀ ਕਹਿ ਚੁਕੇ ਹੋ ਕਿ ਉਸ ਨੂੰ ਖਰੀਦ ਕੇ ਪੜ੍ਹਣ ਵਾਲੇ ਪਾਠਕ ਮੌਜੂਦ ਹਨ।

? ਤੁਸੀਂ ਪਿਛਲੇ ਦਿਨੀ ਪੱਤਰਕਾਰ ਦੇ ਤੌਰ 'ਤੇ ਕੁਝ ਦਿਨਾਂ ਲਈ ਅਮਰੀਕਾ ਦਾ ਦੌਰਾ ਕਰਕੇ ਆਏ ਹੋ, ਤੁਹਾਨੂੰ ਉਥੇ ਸਭ ਤੋਂ ਚੰਗਾ ਕੀ ਲੱਗਿਆ? ਕੋਈ ਖਾਸ ਘਟਨਾ ਜਾਂ ਵੇਰਵੇ ਸਾਡੇ ਪਾਠਕਾਂ ਨੂੰ ਦੱਸੋ।

- ਅਮਰੀਕਾ ਜਾਣ ਦਾ ਸਬੱ++ਬ ਇਹ ਸੀ ਕਿ ਮੈਨੂੰ ਦੋ ਸਾਲ ਲਈ "ਕੋਕਰਨ ਫੈਲੋਸ਼ਿੱਪ" ਮਿਲ ਗਈ ਹੈ ਜਿਸ ਅਧੀਨ ਪਹਿਲੇ ਸਾਲ ਦੋ ਹਫਤੇ ਲਈ ਅਮਰੀਕਾ ਦੇ ਵੱਖ ਵੱਖ ਸ਼ਹਿਰਾਂ ਵਿਚ ਵੱਖ ਵੱਖ ਵਰਗਾਂ ਦੇ ਲੋਕਾਂ ਨਾਲ ਬਹਿਸ-ਮੁਬਾਹਿਸਾ ਹੋਣਾ ਸੀ। ਇਹ ਨਿਰੋਲ ਪੇਸ਼ਾਵਰ ਦੌਰਾ ਸੀ ਜਿਸ ਦੌਰਾਨ ਸਿਰਫ ਉਨ੍ਹਾਂ ਹੀ ਲੋਕਾਂ ਨਾਲ ਮੁਲਾਕਾਤ ਹੋਈ ਜਿਨ੍ਹਾਂ ਨਾਲ ਪ੍ਰਬੰਧਕਾਂ ਵੱਲੋਂ ਮਿਥੀ ਗਈ ਸੀ। ਪੱਤਰਕਾਰ ਕਿਉਂਕਿ ਹਰਫਨ ਮੌਲਾ ਹੋਣੇ ਚਾਹੀਦੇ ਹਨ, ਇਸ ਲਈ ਜ਼ੀਨ ਵਿਗਿਆਨ ਬਾਰੇ ਕਾਫੀ ਸਾਰੀ ਜਾਣਕਾਰੀ ਮਿਲੀ ਹੈ ਜਿਹੜੀ ਮੈਂ ਪੰਜਾਬੀ ਟ੍ਰਿਬਿਊਨ ਦੇ ਪਾਠਕਾਂ ਨਾਲ ਸਾਂਝੀ ਕਰਾਂਗਾ। ਅਮਰੀਕਨਾਂ ਬਾਰੇ ਬਹੁਤਾ ਕੁਝ ਜਾਣ

(ਬਾਕੀ ਸਫਾ 48 'ਤੇ)

ਸਮਾਜ ਅਤੇ ਮਾਨਸਿਕ ਰੋਗ : 1

# ਮਾਨਸਿਕ ਰੋਗਾਂ ਬਾਰੇ ਸਮਝ ਦਾ ਸੰਕਟ

ਡਾ.ਸ਼ਿਆਮ ਸੁੰਦਰ ਦੀਪਤੀ

ਇਹ ਮਾਨਸਿਕ ਰੋਗਾਂ ਦੀ ਅਵਿਗਿਆਨਕ ਸਮਝ ਦਾ ਸਿੱਟਾ ਹੀ ਹੈ ਕਿ ਲੋਕ ਧਾਗੇ ਤਵੀਤਾਂ, ਡੇਰਿਆਂ, ਬਾਬਿਆਂ ਪਿੱਛੇ ਤੁਰੇ ਫਿਰਦੇ ਹਨ। ਇਸਨੂੰ ਮਾਨਸਿਕ ਰੋਗਾਂ ਦੀ ਸਮਝ ਦੀ ਘਾਟ ਦਾ ਹਿੱਸਾ ਹੀ ਕਹਾਂਗੇ ਕਿ ਇਨ੍ਹਾਂ ਨੂੰ ਬਿਮਾਰੀ ਹੀ ਨਹੀਂ ਸਮਝਿਆ ਜਾਂਦਾ। ਮਰੀਜ਼ ਦੇ ਦੋਸਤ ਮਿੱਤਰ, ਰਿਸ਼ਤੇਦਾਰ ਅਤੇ ਪ੍ਰੀਵਾਰ ਦੇ ਮੈਂਬਰ ਅਕਸਰ ਇਹੀ ਕਹਿੰਦੇ ਸੁਣੇ ਜਾਂਦੇ ਹਨ, 'ਇਵੇਂ ਕਿਉਂ ਡਾਕਟਰਾਂ ਕੋਲ ਭਟਕਦੇ ਫਿਰਦੇ ਹੋ। ਇਵੇਂ ਕਿਉਂ ਦਵਾਈਆਂ ਖਵਾਈ ਜਾਂਦੇ ਹੋ। ਇਸ 'ਤੇ ਦਵਾਈਆਂ ਤਾਂ ਹੀ ਅਸਰ ਕਰਨ ਜੇ ਇਸਨੂੰ ਕੋਈ ਬਿਮਾਰੀ ਹੋਵੇ। ਇਸਨੂੰ ਕੋਈ ਓਪਰੀ ਹਵਾ ਨੇ ਘੇਰਿਆ ਹੋਇਆ, ਉਹ ਖਹਿੜਾ ਛੱਡੂਗੀ, ਤਾਂਹੀ ਰਮਾਨ ਆਊ।'

ਇਸ ਸਮਝ ਦੇ ਦੋ ਮੁੱਖ ਕਾਰਨ ਹਨ। ਇਕ ਤਾਂ ਇਹ ਕਿ ਮਾਨਸਿਕ ਰੋਗਾਂ ਦੇ ਸਹੀ ਮਾਹਿਰ ਕੋਲ ਨਾ ਪਹੁੰਚਕੇ, ਨੀਮ ਹਕੀਮਾਂ ਕੋਲ ਤੁਰੇ ਫਿਰਨੇ ਜਾਂ ਮਾਨਸਿਕ ਰੋਗ ਦੀ ਸਮਝ ਰੱਖਣ ਵਾਲੇ ਐਮ. ਬੀ. ਬੀ. ਐਸ. ਡਾਕਟਰ ਦੇ ਚੱਕਰ ਵਿਚ ਪੈ ਜਾਣ ਨਾਲ ਵੀ ਬਹੁਤੀ ਵਾਰ ਬਿਮਾਰੀ ਦੀ ਸਥਿਤੀ ਵੈਸੀ ਹੀ ਰਹਿੰਦੀ ਹੈ। ਦੂਸਰੀ ਗੱਲ ਹੈ ਮਾਨਸਿਕ ਰੋਗਾਂ ਵਿਚ ਕੋਈ ਸਰੀਰਕ ਟੈਸਟ ਕਰਵਾਉਣ ਮਗਰੋਂ ਖੂਨ, ਪੇਸ਼ਾਬ, ਐਕਸਰੇ ਆਦਿ ਕੋਈ ਤੱਥ ਸਾਹਮਣੇ ਨਹੀਂ ਆਉਂਦਾ। ਇਹ ਟੈਸਟ ਸਗੋਂ ਇਸ ਲਈ ਕਰਵਾਏ ਜਾਂਦੇ ਹਨ ਕਿ ਸਰੀਰਕ ਨੁਕਸ ਦੀ ਸਮੱਸਿਆ ਨੂੰ ਮਾਨਸਿਕ ਰੋਗਾਂ ਤੋਂ ਵਖਰਿਆ ਲਿਆ ਜਾਵੇ। ਕਿਸੇ ਟੈਸਟ ਵਿਚ ਕੋਈ ਨੁਕਸ ਨਾ ਆਉਣਾ ਸਗੋਂ ਇਸ ਗੱਲ ਵਲ ਇਸ਼ਾਰਾ ਕਰਦਾ ਹੈ ਕਿ ਜ਼ਰੂਰ ਹੀ ਬਿਮਾਰੀ ਦਾ ਪਿਛੋਕੜ ਮਾਨਸਿਕ ਹੋਵੇਗਾ, ਜਦੋਂ ਕਿ ਅਨਪੜ੍ਹ ਲੋਕ ਜਾਂ ਸਲਾਹ ਦੇਣ ਵਾਲੇ ਤਰਕਹੀਣ ਵਿਅਕਤੀ, ਇਸਨੂੰ ਉਲਟਾ ਲੈਂਦੇ ਹਨ ਕਿ 'ਦੇਖਿਆ ! ਹੈ ਕੋਈ ਨੁਕਸ? ਛੱਡੋ ਅਜੇ ਵੀ ਖਹਿੜਾ ਇਨ੍ਹਾਂ ਡਾਕਟਰਾਂ ਦਾ, ਤੇ ਲੈ ਚੱਲੋ ਬਾਬਿਆਂ ਕੋਲ, ਉਥੇ ਹੀ ਕੰਮ ਸੂਤ ਆਊਗਾ !'

ਮਨੋਰੋਗ ਭਾਵ ਮਨ ਦੇ ਰੋਗ; ਇਨ੍ਹਾਂ ਨੂੰ ਸਮਝੇ ਬਿਨ੍ਹਾਂ, ਇਨ੍ਹਾਂ ਦੀ ਸਮਝ ਦੀ ਘਾਟ ਪਿੱਛੇ ਲੁਕੇ ਵਿਗਿਆਨਕ ਕਾਰਨਾਂ ਨੂੰ ਸਮਝੇ ਬਿਨ੍ਹਾਂ, ਇਨ੍ਹਾਂ ਦੇ ਸਹੀ ਇਲਾਜ ਵੱਲ ਇਸ਼ਾਰਾ ਨਹੀਂ ਹੋ ਸਕਦਾ। ਸਰੀਰ ਦੇ ਰੋਗਾਂ ਬਾਰੇ ਜਿਵੇਂ ਅਸੀਂ ਜਾਣਦੇ ਹਾਂ। ਫੇਫੜੇ, ਆਂਤੜੀਆਂ, ਜਿਗਰ, ਗੁਰਦੇ, ਦਿਲ ਆਦਿ; ਫੇਫੜੇ ਸਾਹ ਲੈਣ ਦੇ ਕੰਮ ਆਉਂਦੇ ਹਨ, ਇਸ ਲਈ ਜਦੋਂ ਫੇਫੜਿਆਂ ਵਿਚ ਨੁਕਸ ਹੋਵੇਗਾ ਤਾਂ ਸਾਹ ਦੀ ਤਕਲੀਫ ਹੋਵੇਗੀ। ਆਂਤੜੀਆਂ ਦਾ ਕੰਮ ਖੁਰਾਕ ਨੂੰ ਹਜ਼ਮ ਕਰਨ ਵਿਚ ਹੈ, ਇਸ ਲਈ ਇਸ ਪ੍ਰਣਾਲੀ ਦੇ ਨੁਕਸ ਵਿਚ ਕਬਜ਼ੀ ਜਾਂ ਟੱਟੀਆਂ ਹੋਣਗੀਆਂ। ਗੁਰਦੇ ਦੇ ਨੁਕਸ ਵਿਚ ਪੇਸ਼ਾਬ ਦੀ ਤਕਲੀਫ ਹੋਵੇਗੀ ਵਗੈਰਾ। ਇਸਤੋਂ ਇਲਾਵਾ ਇਹ ਕਿ ਨੁਕਸ ਕਿਸ ਕਿਸਮ ਦਾ ਹੈ, ਮਤਲਬ ਜੀਵਾਣੂਆਂ ਦਾ ਹਮਲਾ ਹੈ ਜਾਂ ਸਰੀਰ ਦੇ ਹਾਰਮੋਨਜ਼ ਅਤੇ ਖਣਿਜਾਂ ਵਿਚ ਨੁਕਸ ਹੈ, ਕਿਸੇ ਰਸਾਇਣ ਤੱਤ ਨੇ ਸਰੀਰ ਵਿਚ ਪ੍ਰਵੇਸ਼ ਕਰਕੇ ਕੋਈ ਤਬਦੀਲੀ ਲਿਆਂਦੀ ਹੈ ਵਗੈਰਾ। ਕਹਿਣ ਦਾ ਮਤਲਬ ਮਨ ਦੇ ਰੋਗਾਂ ਲਈ ਵੀ ਇਸ ਤਰ੍ਹਾਂ ਦੀ ਸਮਝ ਦੀ ਲੋੜ ਹੈ ਕਿ ਮਨ ਨੂੰ ਕਿਤੇ ਸੱਟ ਤਾਂ ਨਹੀਂ ਪਹੁੰਚੀ? ਕਿਸੇ ਤਰ੍ਹਾਂ ਦੀ ਕੋਈ ਘਾਟ ਤਾਂ ਨਹੀਂ ਜਾਂ ਕੋਈ ਕਿਸੇ ਤਰ੍ਹਾਂ ਦਾ ਹਮਲਾ ਤਾਂ ਨਹੀਂ ਹੋਇਆ?

ਹੁਣ ਪਹਿਲਾ ਸੰਕਟ ਇਸ ਦਿਸ਼ਾ ਵਿਚ ਹੈ ਮਨ ਦੀ ਹੋਂਦ ਨੂੰ ਸਮਝਣ ਦਾ। ਮਨ ਦੀ ਬਣਤਰ ਕਿਸੇ ਟੈਸਟ ਵਿਚ ਨਹੀਂ ਆਉਂਦੀ। ਨਾ ਐਕਸਰੇ ਅਤੇ ਨਾ ਹੀ ਅਲਟਰਾਸਾਊਂਡ ਜਾਂ ਐਮ.ਆਰ.ਆਈ. ਇਸ ਦੀ ਤਸਵੀਰ ਖਿੱਚ ਸਕਦਾ ਹੈ। ਇਸੇ ਲਈ ਨੁਕਸ ਵੇਲੇ ਵੀ ਕੀ ਪਤਾ ਚੱਲੇਗਾ? ਸਵਾਲ ਇਹ ਪੈਦਾ ਹੁੰਦਾ ਹੈ ਕਿ ਮਨ ਹੈ ਕੀ? ਹੈ ਵੀ ਕਿ ਨਹੀਂ? ਜੇ ਹੈ ਤਾਂ ਬਣਤਰ ਕਿਹੋ ਜਿਹੀ ਹੈ? ਸੱਟ ਲੱਗਣ ਜਾਂ ਖਰਾਬੀ ਪੈਣ ਵੇਲੇ ਇਹ ਕਿਸ ਤਰਾਂ ਦਾ ਹੋ ਜਾਂਦਾ ਹੈ ਭਾਵ ਫਿਰ ਕਿਵੇਂ ਪਛਾਣ ਹੋਵੇ। ਮਨ ਦੀ ਹੋਂਦ ਬਾਰੇ ਸਮਝ ਬਣਾਉਣਾ ਕੋਈਂ ਸੌਖਾ ਕਾਰਜ ਨਹੀਂ ਹੈ।

ਮਨ ਦੀ ਹੋਂਦ ਬਾਰੇ ਮਨੋਵਿਗਿਆਨੀਆਂ, ਸਮਾਜ ਸ਼ਾਸ਼ਤਰੀਆਂ ਨੇ ਵਿਚਾਰ ਦਿੱਤੇ ਹਨ। ਸਿਗਮੰਡ ਫਰਾਈਡ ਤੋਂ ਲੈਕੇ ਮੀਡ ਤੱਕ। ਜੇਕਰ ਸਾਧਾਰਨ ਸ਼ਬਦਾਂ ਵਿਚ ਸਮਝਣਾ ਹੋਵੇ ਤਾਂ 'ਮੈਂ' ਤੇ 'ਮੇਰਾ' ਕਿਸੇ ਵਿਅਕਤੀ ਦੇ ਨਿੱਜ ਨਾਲ ਜੁੜੇ ਦੋ ਸ਼ਬਦ ਹਨ। 'ਮੈਂ'' ਉਸ ਦਾ ਸਰੀਰਕ ਅਤੇ 'ਮੇਰਾ' ਉਸਦੇ ਮਨ ਦੀ ਬਣਤਰ ਦਾ ਪ੍ਰਤੀਕ ਕਹੇ ਜਾ ਸਕਦੇ ਹਨ। 'ਮੈਂ' ਸਰੀਰਕ ਵਿਚ ਜਦੋਂ ਦੁਨੀਆਂ ਵਿਚ ਆਉਂਦਾ ਹੈ ਤਾਂ ਹੌਲੀ ਹੌਲੀ ਆਪਣੀ ਸੋਝੀ ਅਤੇ ਆਲੇ ਦੁਆਲੇ ਨਾਲ ਰਚਣ ਮਿਚਣ ਨਾਲ ਉਸਦਾ 'ਮੈਂ' ਫੈਲਦਾ ਹੈ। ..ਮੇਰੀ ਮੰਮੀ, ਮੇਰੇ ਪਾਪਾ, ਮੇਰੀ ਦੀਦੀ, ਮੇਰਾ ਵੀਰ, ਮੇਰਾ ਖਿਡੌਣਾ, ਮੇਰੀ ਕਾਪੀ, ਮੇਰਾ ਦੋਸਤ....। ਇਹ ਉਸ ਵਿਅਕਤੀ ਦੇ ਮਨ ਦੀ ਵਿਕਾਸ ਪ੍ਰੀਕ੍ਰਿਆ ਦੀ ਲੜੀ ਹੈ।

ਵਿਅਕਤੀ ਦੇ ਆਲੇ ਦੁਆਲੇ ਦੀ ਉਹ ਹਰ ਵਸਤੂ ਮਨ



ਦੀ ਵਿਕਾਸ ਲੜੀ ਵਿਚ ਹਿੱਸਾ ਪਾਉਂਦੀ ਹੈ। ਇਸ ਤਰ੍ਹਾਂ ਵੀ ਕਿਹਾ ਜਾ ਸਕਦਾ ਹੈ ਕਿ ਹਰ ਵਸਤੂ ਵਿਚ ਉਸਦਾ ਮਨ ਹੁੰਦਾ ਹੈ ਤੇ ਹਰ ਵਸਤੂ ਉਸਦੇ ਮਨ ਵਿਚ ਹੁੰਦੀ ਹੈ। ਮਤਲਬ ਜਿਸ ਨਾਲ ਵੀ ਉਸਦਾ ਲਗਾਵ ਜੁੜਾਵ ਹੁੰਦਾ ਹੈ।

ਹੁਣ ਆਉਂਦੀ ਹੈ ਇਹ ਅਹਿਮ ਗੱਲ ਕਿ ਇਸ ਪ੍ਰੀਕ੍ਰਿਆ ਵਿਚ ਮਾਪੇ ਕਿਸ ਤਰ੍ਹਾਂ ਪੇਸ਼ ਆਉਂਦੇ ਹਨ? ਅਧਿਆਪਕ ਅਤੇ ਦੋਸਤ ਕੀ ਭੂਮਿਕਾ ਅਦਾ ਕਰਦੇ ਹਨ? ਰਿਸ਼ਤੇਦਾਰੀ ਦੀ ਕੀ ਅਹਿਮੀਅਤ ਹੈ? ਪੜ੍ਹਾਇਆ ਕੀ ਜਾਂਦਾ ਹੈ? ਸਮਾਜ ਕਿਸ ਤਰ੍ਹਾਂ ਦੇ ਨੇਮਾਂ ਨਾਲ ਸੰਚਾਲਿਤ ਹੁੰਦਾ ਹੈ? ਧਰਮ ਅਤੇ ਸਭਿਆਚਾਰ ਵਿਅਕਤੀ ਦੇ ਮਨ ਨੂੰ ਕਿਸ ਰਾਹ ਵੱਲ ਲੈ ਜਾਂਦੇ ਹਨ? ਇਨ੍ਹਾਂ ਸਭਨਾਂ ਦਾ ਜੋੜ ਹੁੰਦਾ ਹੈ। ਸਮਾਜ ਵਿਚ ਵਿਚਰਦਿਆਂ ਮਨ ਉਸਰਦਾ ਰਹਿੰਦਾ ਹੈ, ਬਣਦਾ ਰਹਿੰਦਾ ਹੈ। ਇਸੇ ਲੜੀ ਤਹਿਤ ਹੀ ਮਨ ਉਪਰ ਚੰਗੀਆਂ ਮਾੜੀਆਂ, ਉਸਾਰੂ, ਢਾਹੂ ਘਟਨਾਵਾਂ ਵਾਪਰਦੀਆਂ ਹੋਈਆਂ ਅਸਰ ਕਰਦੀਆਂ ਰਹਿੰਦੀਆਂ ਹਨ। ਇਹ ਵੀ ਮਨ ਦੀ ਵਿਕਾਸ ਯਾਤਰਾ ਦਾ ਹਿਸਾ ਹੁੰਦਾ ਹੈ ਕਿ ਮਨ ਨੇ ਉਸ ਘਟਨਾ ਦਾ ਪ੍ਰਤਿਕ੍ਰਮ ਕੀ ਕਰਨਾ ਹੈ ਮਤਲਬ ਕਿਸ ਤਰ੍ਹਾਂ ਪੇਸ਼ ਆਉਣਾ ਹੈ?

ਸਾਰੀ ਗੱਲ ਦਾ ਸਿੱਟਾ ਇਹ ਹੈ ਕਿ ਮਨ ਦੀ ਹੋਂਦ ਇਕ ਬਹੁਪੱਖੀ ਕਾਰਜ ਹੈ ਅਤੇ ਇਸਦੀ ਹੋਂਦ ਇਕ ਸੂਖਮ ਅਤੇ ਮਨੋਵਿਗਿਆਨਕ ਆਧਾਰ ਹੋਣਾ ਵੀ ਇਸਦੀ ਸਮਝ ਨੂੰ ਜੇ ਗੁੰਝਲਦਾਰ ਨਹੀਂ ਬਣਾਉਂਦਾ ਤਾਂ ਘੱਟੋਘੱਟ ਮੁਸ਼ਕਿਲ ਜ਼ਰੂਰ ਬਣਾਉਂਦਾ ਹੈ। ਸਰੀਰ ਦੀ ਰਚਨਾ ਦੇ ਹਿੱਸੇ, ਉਸਦੇ ਅੰਗ ਅੱਖ, ਨੱਕ, ਬਾਹਾਂ, ਇੱਥੋਂ ਤੱਕ ਕਿ ਦਿਲ. ਜਿਗਰ ਅਤੇ ਗੁਰਦੇ ਬਾਰੇ ਵੀ ਲੋਕ ਸਪਸ਼ਟ ਹੁੰਦੇ ਹਨ। ਪਰ ਮਨ ਦੀ ਬਣਤਰ ਅਜੇ ਇਕ ਆਮ ਆਦਮੀ ਦੀ ਸਮਝ ਤੋਂ ਬਾਹਰ ਹੈ ਜਾਂ ਕਹਿ ਸਕਦੇ ਹਾਂ ਕਿ ਸਭ ਦੀ ਆਪਣੀ ਵੱਖਰੀ ਵੱਖਰੀ ਸਮਝ ਹੈ। ਖਾਸ ਕਰ ਜਦੋ ਆਦਮੀ ਅਨਪੜ੍ਹ ਹੋਵੇ ਤੇ ਸਮਝਾਉਣ ਵਾਲਾ ਵਿਅਕਤੀ ਬਾਬਾ, ਤਾਂਤ੍ਰਿਕ, ਧਾਰਮਿਕ ਆਗੂ ਜਾਂ ਕੋਈ ਹੋਰ ਚੁਸਤ ਚਲਾਕ ਵਿਅਕਤੀ ਹੋਵੇ ਤਾਂ ਇਸ ਸਮਝ ਬਾਰੇ ਭੰਪਲਭੂਸਾ ਪੈਣਾ ਲਾਜ਼ਮੀ ਹੈ।

ਮਨ ਦੀ ਵਿਵਿਆਨਕ ਸਮਝ ਰੱਖਣ ਵਾਲੇ ਵਿਅਕਤੀ ਦਾ ਇਹ ਫਾਇਦਾ ਹੁੰਦਾ ਹੈ ਕਿ ਜਦੋਂ ਉਸਨੂੰ ਇਸ ਵਿਚ ਕੋਈ ਘਾਟ ਜਾਂ ਖਰਾਬੀ ਨਜ਼ਰ ਆਉਂਦੀ ਹੈ ਤਾਂ ਉਹ ਫੌਰਨ ਮਾਹਿਰ ਡਾਕਟਰ ਕੋਲ ਪਹੁੰਚਕੇ ਸਲਾਹ ਲੈਂਦੇ ਹਨ ਅਤੇ ਇਸੇ ਤਰ੍ਹਾਂ ਦੂਸਰਿਆਂ ਨੂੰ ਸਹੀ ਰਾਇ ਦਿੰਦੇ ਹਨ। ਉਹ ਕਿਸੇ ਮਨੋਸਥਿਤੀ ਵਿਚ ਉਲਝੇ ਵਿਅਕਤੀ ਦੀ ਗੱਲ ਸੁਣ ਕੇ ਮਜ਼ਾਕ ਨਹੀਂ ਕਰਦੇ, ਹੱਸਦੇ ਨਹੀਂ ਅਤੇ ਨਾ ਹੀ ਕੁਰਾਹੇ ਪਾਉਂਦੇ ਹਨ ਕਿ 'ਜਾ ਬਾਬਾ ਵਡਭਾਗ ਸਿੰਘ ਦੇ ਡੇਰੇ ਹੋ ਆ....'

ਮਾਨਸਿਕ ਰੋਗਾਂ ਨੂੰ ਸਮਝਣ ਲਈ ਜੁੜੇ ਸੰਕਟ ਦਾ ਇਕ ਕਾਰਨ ਇਹ ਵੀ ਹੈ ਕਿ ਇਨ੍ਹਾਂ ਦੇ ਕਾਰਨਾਂ ਬਾਰੇ ਉਹ ਸਪਸ਼ਟਤਾ ਨਹੀਂ ਹੈ ਜਿਵੇਂ ਹੋਰ ਸਰੀਰਕ ਰੋਗਾਂ ਬਾਰੇ ਹੈ। ਜਿਵੇਂ ਮਲੇਰੀਏ ਅਤੇ ਟੀ. ਬੀ. ਦੇ ਜੀਵਾਣੂਆਂ ਦਾ ਸਾਨੂੰ ਪਤਾ ਹੈ। ਸ਼ੂਗਰ ਰੋਗ ਅਤੇ ਬਲੱਡ ਪ੍ਰੈਸ਼ਰ ਬਾਰੇ ਵੀ ਸਾਡੀ ਇਕ ਸਮਝ ਸਪਸ਼ਟ ਹੈ ਕਿ ਗਲਤ ਮਲਤ ਖਾਣਾ, ਸਰੀਰਕ ਕੰਮ ਆਦਿ ਨਾ ਕਰਨਾ ਵਗੈਰਾ। ਪਰ ਮਾਨਸਿਕ ਰੋਗਾਂ ਬਾਰੇ ਵੀ ਇਕ ਸਮਝ ਵਿਕਸਤ ਹੋ ਰਹੀ ਹੈ ਜਾਂ ਇਸ ਬਾਰੇ ਗਿਆਨ ਹੌਲੀ ਹੌਲੀ ਲੋਕਾਂ ਤੱਕ ਪਹੁੰਚ ਰਿਹਾ ਹੈ; ਪਰ ਮਾਨਸਿਕ ਰੋਗਾਂ ਬਾਰੇ ਓਪਰੀ ਕਸਰ ਦੀ ਗੱਲ, ਕਿਸੇ ਛਾਇਆ ਦੀ ਗੱਲ ਜਾਂ ਸਵਰਗਵਾਸੀ ਵਿਅਕਤੀ ਦੇ ਪਰਛਾਵੇਂ ਦਾ ਪ੍ਰਵੇਸ਼, ਭੂਤਾਂ ਦਾ ਪਿੱਛਾ ਆਦਿ ਹੀ ਪ੍ਰਚੱਲਿਤ ਹਨ। ਜਿਸਨੂੰ ਹੋਰ ਅੱਗੇ ਲੈ ਜਾਈਏ ਤਾਂ ਪੁਰਾਣੇ ਪਿਛਲੇ ਜਨਮਾਂ ਦਾ ਫਲ, ਕਿਸੇ ਅਸ਼ਾਂਤ ਰੂਹ ਦਾ ਭਟਕਣਾ ਆਦਿ ਹੈ...।

ਇਸ ਸਮਝ ਦੇ ਸਥਾਪਿਤ ਹੋਣ ਜਾਂ ਨਿਰਧਾਰਿਤ ਹੋਣ ਪਿੱਛੇ ਵੀ ਇੱਕ ਕਾਰਨ ਹੈ। ਮਾਨਸਿਕ ਰੋਗੀ ਵੱਲੋਂ ਦਰਸਾਏ ਜਾਂਦੇ ਲੱਛਣ। ਕਿਸੇ ਵੀ ਸਰੀਰਕ ਰੋਗ ਵੇਲੇ, ਨਿਸ਼ਚਿਤ ਹੀ ਕੁੱਝ ਖਾਸ ਲੱਛਣ ਹੁੰਦੇ ਹਨ, ਜਿਵੇਂ ਮਲੇਰੀਆ ਬੁਖਾਰ ਵਲੇ ਤੇਜ਼ ਬੁਖਾਰ ਹੋਣਾ, ਕਾਂਬਾ ਲੱਗਣਾ, ਇਕ ਦਿਨ ਛੱਡਕੇ ਬੁਖਾਰ ਚੜ੍ਹਨਾ। ਇਹ ਲੱਛਣ ਸਾਰੇ ਮਰੀਜ਼ਾਂ ਵਿਚ ਸਾਂਝੇ ਹੁੰਦੇ ਹਨ ਭਾਵੇਂ ਮਲੇਰੀਆ ਦੁਨੀਆਂ ਦੇ ਕਿਸੇ ਹਿੱਸੇ ਵਿੱਚ ਹੋਵੇ। ਪਰ ਮਾਨਸਿਕ ਰੋਗਾਂ ਵਿਚ ਸਥਿਤੀ ਇੰਨੀ ਸਾਧਾਰਨ ਨਹੀਂ ਹੁੰਦੀ।

ਮਾਨਸਿਕ ਰੋਗਾਂ ਦੇ ਲੱਛਣਾਂ ਨੂੰ ਲੈਕੇ ਇਕ ਨੁਕਤਾ ਇਹ ਸਮਝਣਾ, ਜਾਨਣਾ ਚਾਹੀਦਾ ਹੈ ਕਿ ਮਨ ਦੀ ਬਣਤਰ ਵਿਚ ਅਨੇਕਾਂ ਵਿਅਕਤੀਆਂ, ਸੰਸਥਾਵਾਂ ਆਦਿ ਦੇ ਵਿਚਾਰਾਂ ਦਾ ਯੋਗਦਾਨ ਹੁੰਦਾ ਹੈ। ਇਹ ਵਿਅਕਤੀ ਅਤੇ ਸੰਸਥਾਵਾਂ ਸਭਿਆਚਾਰਕ ਅਤੇ ਧਾਰਮਿਕ ਵਖਰੇਵਿਆਂ ਕਾਰਨ ਵੱਖ ਵੱਖ ਪ੍ਰਭਾਵ ਪਾਉਂਦੀਆਂ ਹਨ। ਭਾਸ਼ਾ ਦੇ ਵਖਰੇਵੇਂ ਤੋਂ ਲੈਕੇ ਜਾਤ, ਧਰਮ, ਰੰਗ ਭੇਦ, ਆਰਥਿਕ ਵਖਰੇਵੇਂ ਹਨ। ਹੁਣ, ਜਦੋਂ ਮਨ ਨੂੰ ਸੱਟ ਲਗਦੀ ਹੈ ਤਾਂ ਉਸ ਸੱਟ ਦਾ ਪ੍ਰਗਟਾਵਾ 'ਵਿਚਾਰਾਂ' ਰਾਂਹੀਂ ਹੁੰਦਾ ਹੈ ਮਨ ਜਦੋਂ ਹੈ ਹੀ ਵਿਚਾਰਾਂ ਦਾ ਸੰਗਠਨ। ਵਿਚਾਰਾਂ ਦਾ ਪ੍ਰਗਟਾਵਾ ਹੁੰਦਾ ਹੈ ਬੋਲਚਾਲ ਰਾਹੀਂ। ਇਹੀ ਗੱਲ ਹੈ ਕਿ ਵਿਚਾਰਾਂ ਦੀ ਪਕੜ ਨਾ ਕੋਈ ਟੈਸਟ ਕਰ ਸਕਦਾ ਹੈ ਨਾ ਐਕਸ ਰੇ ਅਤੇ ਅਲਟਰਾ ਸਾਊਂਡ ਹੀ। ਵਿਅਕਤੀ ਆਪਣੇ ਵਿਚਾਰਾਂ ਰਾਹੀਂ ਰੱਬ ਨੂੰ ਗੁੱਸੇ ਹੁੰਦਾ ਹੈ, ਕਦੇ ਪਿਤਾ ਪੁਰਖਿਆਂ ਨੂੰ, ਕਦੇ ਧਾਰਮਿਕ ਤੇ ਰਾਜਨੀਤਿਕ ਨੇਤਾਵਾਂ ਦੀ ਭੰਡੀ ਕਰਦਾ ਹੈ। ਕਦੇ ਕਿਸੇ ਦੀ ਪੂਜਾ ਕਰਦਾ ਹੈ ਕਦੇ ਕਿਸੇ ਨੂੰ ਦੋਸ਼ੀ ਠਹਿਰਾਉਂਦਾ ਹੈ।

ਹਰ ਇਕ ਵਿਅਕਤੀ ਦੇ ਆਲੇ ਦੁਆਲੇ ਵਿਚ ਵੱਖਰੇ

ਵੱਖਰੇ ਲੋਕ ਵਸਦੇ ਹਨ। ਉਹੀ ਲੋਕ ਜਿੰਨਾਂ ਨੇ ਉਸਦੇ ਵਿਅਕਤੀਤਵ (ਮਨ) ਦੇ ਵਿਕਾਸ ਵਿਚ ਹਿੱਸਾ ਪਾਇਆ ਹੈ। ਉਹ ਆਪਣੀ ਮਾਨਸਿਕ ਸਮੱਸਿਆ ਦਾ ਪ੍ਰਗਟਾਵਾ ਉਨ੍ਹਾਂ ਰਾਹੀਂ ਕਰਦਾ ਹੈ। ਲੋਕ ਸਮਝਦੇ ਹਨ ਉਹ ਡੇਰੇ ਦੇ ਬਾਬੇ ਖਿਲਾਫ ਬੋਲ ਰਿਹਾ ਹੈ...ਪੁਰਖਿਆਂ ਨੂੰ ਗਾਲ੍ਹਾਂ ਕੱਢ ਰਿਹਾ ਹੈ...ਕੋਈ ਕਹਿੰਦਾ ਹੈ ਇਹ ਖੁਦ ਨਹੀਂ ਬੋਲ ਰਿਹਾ, ਇਸਨੂੰ ਕੋਈ ਓਪਰੀ ਹਵਾ ਬੁਲਵਾ ਰਹੀ ਹੈ,ਕੋਈ ਭੂਤ ਪ੍ਰੇਤ । ਫਿਰ ਇਲਾਜ ਹੁੰਦਾ ਹੈ। ਉਸ ਸਿਆਣੇ ਕੋਲ ਪਹੁੰਚ ਕੀਤੀ ਜਾਵੇ ਜੋ ਇਨਾਂ ਪਰਾਈਆਂ ਆਤਮਾਵਾਂ ਨੂੰ ਭਜਾਓਣ ਦਾ ਮਾਹਿਰ ਹੋਵੇ।

ਹੁਣ ਸਮਝਣ ਦੀ ਲੋੜ ਇਹ ਹੈ ਕਿ ਵਿਅਕਤੀ ( ਮਨੋਰੋਗੀ) ਜਿਸਦੇ ਵਿਵਹਾਰ ਵਿਚਾਰ ਵਿਚ ਤਬਦੀਲੀ ਆਈ ਹੈ, ਇਹ ਉਸਦੇ ਲੱਛਣ ਹਨ। ਇਕ ਮਨੋਰੋਗੀ ਮਾਹਿਰ ਡਾਕਟਰ ਉਸ ਵਿਅਕਤੀ ਦੀ ਗੱਲਬਾਤ ਨੂੰ ਧਿਆਨ ਨਾਲ ਸੁਣਦਾ ਹੈ ਤੇ ਫਿਰ ਸਾਂਝੇ ਨੁਕਤੇ ਉਸਾਰਦਾ ਹੈ। ਜਿਵੇਂ ਗੱਲਬਾਤ ਵਿਚ ਨਿਰਾਸ਼ਾ, ਜ਼ਿੰਦਗੀ ਤੋਂ ਉਕਤਾਉਣਾ, ਮਰਨ ਦੀ ਇੱਛਾ, ਪਛਤਾਵੇ ਦੀ ਭਾਵਨਾ, ਮਾਯੂਸੀ ਆਦਿ ਅਜਿਹੇ ਨੁਕਤੇ ਹਨ ਜੋ ਕਿ ਕੋਈ ਵੀ ਮਰੀਜ਼ ਜਿੱਥੋਂ ਮਰਜ਼ੀ ਦਾ ਹੋਵੇ, ਪ੍ਰਗਟਾਵਾ ਕਰਦਾ ਹੈ ਤਾਂ ਇਕ ਗੱਲ ਉੱਭਰਕੇ ਆਉਂਦੀ ਹੈ ਕਿ ਉਸਨੂੰ 'ਉਦਾਸੀ' ਰੋਗ ਹੈ। ਇਸੇ ਤਰ੍ਹਾਂ ਵਿਅਕਤੀਆਂ 'ਤੇ ਸ਼ੱਕ ਕਰਨਾ, ਸ਼ੱਕ ਨੂੰ ਪੱਕਾ ਕਰਨ ਲਈ ਮਨਘੜਤ ਕਹਾਣੀ ਸੁਣਾਉਣਾ, ਗੱਲਬਾਤ ਵਿਚ ਤਾਲਮੇਲ ਨਾ ਹੋਣਾ, ਮਤਲਬ ਗਲਬਾਤ ਵਿਚ ਅਸਬੰਧੀ ਉਡਾਰੀ ਆਦਿ ਹੋਣਾ ਪਾਗਲਪਨ ਮਨ ਸਰੀਰ ਦਾ ਵਖਰੇਵਾਂ ਜਾਂ ਸ਼ਕੀਜੋਫਰੇਨੀਆ ਅਖਵਾਉਂਦਾ ਹੈ। ਇਸੇ ਤਰ੍ਹਾਂ ਉਨਮਾਦ ਜਾਂ ਸਨਕੀ ਦੀਆਂ ਨਿਸ਼ਾਨੀਆਂ ਹਨ।

ਇਸ ਸਾਰੀ ਗੱਲਬਾਤ ਤੋਂ ਨਿਸ਼ਚਿਤ ਰੂਪ ਇਹ ਜਾਣਕਾਰੀ ਹਾਸਲ ਕਰਨ ਦੀ ਲੋੜ ਹੈ ਕਿ ਮਾਨਸਿਕ ਰੋਗੀ ਦੀ ਗੱਲਬਾਤ, ਉਸਦਾ ਪਾਗਲਪਨ ਨਹੀਂ ਸਗੋਂ ਪਾਗਲਪਨ ਦੀ ਨਿਸ਼ਾਨੀ, ਲੱਛਣ ਦਰਸਾਉਂਦੀ ਹੈ ਅਤੇ ਉਸਨੂੰ ਧਿਆਨ ਨਾਲ ਸਮਝਣਾ ਚਾਹੀਦਾ ਹੈ ਨਾ ਕਿ ਉਸਨੂੰ ਮਜ਼ਾਕ ਸਮਝਣਾ ਚਾਹੀਦਾ ਹੈ।

☆ ☆ ☆

## ਧਾਰਮਿਕ ਕੱਟੜਤਾ ਵਿਚੋਂ ਨਿਕਲਦਾ ਵਿਨਾਸ਼

**ਗੁਰਮੀਤ ਖਰੜ**

ਧਰਮ ਜਦ ਤਕ ਆਦਮੀ ਦੇ ਨਿੱਜੀ ਕੰਮਾਂ ਤੱਕ ਮਹਿਦੂਦ ਰਹਿੰਦਾ ਹੈ ਉਦੋਂ ਤੱਕ ਤਾਂ ਗਲ ਠੀਕ ਰਹਿੰਦੀ ਹੈ, ਪਰ ਜਦੋਂ ਇਹ ਇਸ ਤੋਂ ਅੱਗੇ ਵਧਕੇ ਹਰ ਖੇਤਰ ਵਿਚ ਆਪਣੀ ਦਖਲਅੰਦਾਜ਼ੀ ਨੂੰ ਸਹੀ ਠਹਿਰਾਂਦਾ ਹੈ ਤਦਾਂ ਸਮਾਜ ਵਿਚ ਵਿਗਾੜ ਪੈਦਾ ਹੋਣੇ ਸ਼ੁਰੂ ਹੋ ਜਾਂਦੇ ਹਨ। ਹਰ ਧਰਮ ਆਪਣੇ ਸਰਵਸ਼੍ਰੇਸ਼ਟ ਹੋਣ ਦਾ ਭਰਮ ਪਾਲਦਾ ਹੈ। ਹਰ ਇਕ ਦੂਜੇ ਧਰਮ ਵਿਚ ਵਿਸ਼ਵਾਸ਼ ਰੱਖਣ ਵਾਲੇ ਲੋਕਾਂ ਨਾਲੋਂ ਉੱਤਮ ਅਖਵਾਉਣ ਦੀ ਕੋਸ਼ਿਸ਼ ਕਰਦਾ ਹੈ ਉਦੋਂ ਹਿੰਸਾ ਜਨਮ ਲੈਂਦੀ ਹੈ। ਅਸੀਂ ਅਜ ਸਾਰੇ ਹਿੰਸਾ ਰੂਪੀ ਦੈਂਤ ਅੱਤਵਾਦ ਦਾ ਸੇਕ ਆਪਣੇ ਪਿੰਡੇ ਤੇ ਹੰਢਾ ਰਹੇ ਹਾਂ। ਅੱਤਵਾਦ ਨਾਂ ਦਾ ਜਾਨਵਰ ਕਦੇ ਕਿਸੇ ਦਾ ਖਿਆਲ ਨਹੀਂ ਕਰਦਾ, ਮਾਲਕ ਦਾ ਵੀ ਨਹੀਂ ਜਿਸਨੇ ਇਸਨੂੰ ਖੁਰਾਕ ਦੇਕੇ ਵੱਡਾ ਕੀਤਾ ਹੁੰਦਾ ਹੈ। ਅੱਤਵਾਦ ਕਦੇ ਵੀ ਕਿਸੇ ਹੱਦ ਅੰਦਰ ਰਹਿਣ ਦੀ ਗੁਸਤਾਖੀ ਨਹੀਂ ਕਰਦਾ। ਇਹ ਮਜ਼ਹਬ, ਦੇਸ਼ਾਂ ਆਦਿ ਦੀਆਂ ਹੱਦਾਂ ਨੂੰ ਤੋੜਦੇ ਹੋਏ ਅੱਗੇ ਵਧ ਜਾਂਦਾ ਹੈ।

11 ਸਤੰਬਰ, 2001 ਨੂੰ ਸਾਡੇ ਸਭਦੇ ਸਾਹਮਣੇ ਹੈ। ਪਲਾਂ ਵਿਚ ਹੀ ਦਿਓ ਕੱਦ ਇਮਾਰਤਾਂ ਮਿੱਟੀ ਦਾ ਢੇਰ ਬਣ ਗਈਆਂ। ਹਜ਼ਾਰਾਂ ਹੀ ਨਿਰਦੋਸ਼ ਲੋਕ ਮੌਤ ਦੀ ਬੁੱਕਲ ਵਿਚ ਜਾ ਸੁੱਤੇ। ਉਨ੍ਹਾਂ ਨੂੰ ਭਰੇ ਹੋਏ ਮਨ ਤੇ ਨਮ ਅੱਖਾਂ ਨਾਲ ਸ਼ਰਧਾਂਜਲੀ ਅਰਪਿਤ ਕਰਦੇ ਹਾਂ। ਦੇਸ਼ ਦਾ ਖੁਫੀਆ ਤਾਣਾ ਬਾਣਾ ਧਰਿਆ ਧਰਾਇਆ ਰਹਿ ਗਿਆ। ਇਕ ਤਰਾਂ ਨਾਲ 11 ਸਤੰਬਰ ਨੂੰ ਪੂਰੀ ਦੁਨੀਆਂ ਹੀ ਖਲੋ ਗਈ ਹੋਵੇ। ਸਾਰੇ ਪਾਸੇ ਹਾਹਾਕਾਰ ਮਚ ਗਈ। ਪੂਰੇ ਵਿਸ਼ਵ ਤੇ ਧੌਂਸ ਨਾਲ ਆਪਣੀਆਂ ਨੀਤੀਆਂ ਲਾਗੂ ਕਰਨ ਵਾਲਾ ਦੇਸ਼ ਅਮਰੀਕਾ ਅੱਜ ਜਖਮੀ ਹੋਇਆ,ਬਦਲਾ ਲੈਣ ਦੀ ਤਾਕ ਵਿਚ ਹੈ। ਉਸ ਅੱਤਵਾਦ ਦੇ ਅੱਗੇ, ਜਿਸਨੂੰ ਆਪਣੇ ਹੱਥਾਂ ਨਾਲ ਪਾਲਿਆ ਤੇ ਵੱਡਾ ਕੀਤਾ, ਹਰ ਗਰਮੀ ਸਰਦੀ ਤੋਂ ਬਚਾਕੇ ਰੱਖਿਆ, ਛੋਟਾ ਜਾਪਿਆ।

ਅਜ ਲੋੜ ਹੈ ਅੱਤਵਾਦ ਨੂੰ ਵਿਸ਼ਵ ਵਿਚੋਂ ਰਲ ਮਿਲਕੇ ਭਾਂਜ ਦੇਣ ਦੀ। ਜੇ ਇਸਨੂੰ ਖਤਮ ਕਰਨਾ ਹੈ ਤਾਂ ਪਹਿਲਾਂ ਇਸਦੀ ਮਾਂ ਧਾਰਮਿਕ ਕੱਟੜਵਾਦ ਨੂੰ ਖਤਮ ਕਰਨਾ ਹੋਵੇਗਾ। ਇਹ ਧਾਰਮਿਕ ਕੱਟੜਵਾਦ ਹੀ ਕਦੇ ਪੰਜਾਬ, ਕਦੇ ਕਸ਼ਮੀਰ, ਕਦੇ ਸੰਸਾਰ ਦੇ ਕਿਸੇ ਕੋਨੇ ਤੇ ਕਦੇ ਅਮਰੀਕਾ ਵਿਚ ਖੂਨ ਦੀ ਹੋਲੀ ਖੇਡਦਾ ਹੈ। ਪਿਛਲੇ ਸਮੇਂ ਧਰਮ ਦੇ ਨਾਂ 'ਤੇ ਪੰਜਾਬ ਵਿਚ ਇਕ ਫਿਰਕੇ ਦੇ ਲੋਕਾਂ ਨੂੰ ਕੋਹ ਕੋਹ ਕੇ ਮਾਰਿਆ ਗਿਆ ਅਤੇ ਕੇਂਦਰ ਸਰਕਾਰ ਦੇ ਨੱਕ ਥੱਲੇ ਦਿੱਲੀ ਵਿਚ ਧਰਮ ਦੇ ਨਾਂ 'ਤੇ ਗਲਾਂ ਵਿਚ ਟਾਇਰ ਪਾਕੇ ਨਿਰਦੋਸ਼ ਲੋਕਾਂ ਨੂੰ ਸਾੜ ਦਿੱਤਾ। ਕਦੇ ਮਸਜਿਦ ਨੂੰ ਤੋੜਨ ਦੇ ਨਾਂ 'ਤੇ, ਕਦੇ ਕਿਸੇ ਹੋਰ ਬਹਾਨੇ ਧਾਰਮਿਕ ਮੂਲਵਾਦ, ਮਨੁੱਖਤਾ ਦਾ ਘਾਣ ਕਰ ਰਿਹਾ ਹੈ। ਅੱਜ ਸਮਾਂ ਹੈ ਕਿ ਹਰ ਤਰ੍ਹਾਂ ਦੀ ਦਹਿਸ਼ਤਗਰਦੀ, ਸਰਕਾਰੀ ਹੋਵੇ ਚਾਹੇ ਕਿਸੇ ਸੰਗਠਨ ਵੱਲੋਂ, ਦੇ ਖਿਲਾਫ ਡਟਕੇ ਲੜਨ ਦੀ। ਤਾਂਜੋ ਕਿਸੇ ਦੇਸ਼ ਦੇ ਬੱਚੇ ਭੁੱਖੇ ਨਾ ਮਰਨ। ਅਮਰੀਕੀ ਘਟਨਾ ਤੋਂ ਬਾਅਦ ਅਫਗਾਨਿਸਤਾਨ ਵਿਚ ਦਾਣੇ ਦਾਣੇ ਤੋਂ ਮਹੁਤਾਜ ਲੋਕਾਂ ਨੂੰ ਬੰਬਾ ਨਾਲ ਮਾਰਨ ਦੀ ਲੋੜ ਨਹੀਂ, ਸਗੋਂ ਧਾਰਮਿਕ ਕੱਟੜਵਾਦ ਦੈਂਤ ਨੂੰ ਖਤਮ ਕਰਨ ਦੀ ਲੋੜ ਹੈ। ਅੱਜ ਦੇ ਯੁੱਗ ਵਿਚ ਉਸ ਸੂਰਮੇ ਸ: ਭਗਤ ਸਿੰਘ ਦੇ ਸੁਪਨਿਆਂ ਦਾ ਸਮਾਜ ਸਿਰਜਣ ਦੀ ਲੋੜ ਹੈ ਜਿਸ ਵਿਚ ਸਮੁੱਚੀ ਲੋਕਾਈ ਜਾਤ, ਧਰਮ, ਕੌਮ ਦੇ ਨਾਂ 'ਤੇ ਨਾ ਵੰਡੀ ਜਾਵੇ। ਜਿੱਥੇ ਹਰ ਇਕ ਹੱਥ ਨੂੰ ਕੰਮ ਮਿਲੇ, ਬੰਦੂਕ ਨਹੀਂ। ਉਹਨਾਂ ਸੋਹਣੇ ਸੋਹਣੇ ਫੁੱਲਾਂ ਵਰਗੇ ਹੱਸਦੇ ਖੇਡਦੇ ਬੱਚਿਆਂ ਨੂੰ ਬੰਬਾ ਦੀ ਅੱਗ ਤੋਂ ਬਚਾਇਆ ਜਾਵੇ। ਅੱਤਵਾਦ ਦੀ ਮਾਂ ਧਾਰਮਿਕ ਕੱਟੜਵਾਦ ਨੂੰ ਸਦਾ ਲਈ ਅਲਵਿਦਾ ਆਖਿਆ ਜਾਵੇ।

☆ ☆ ☆



## ਏਡਜ਼ (AIDS) ਬਾਰੇ ਕੁੱਝ ਜ਼ਰੂਰੀ ਜਾਣਕਾਰੀ

ਏਡਜ਼ ਅਜੋਕੇ ਸਮੇਂ ਦੀ ਬਹੁਤ ਚਰਚਿਤ ਬਿਮਾਰੀ ਹੈ ਪਰ ਇਸ ਬਾਰੇ ਕੁੱਝ ਕੁ ਮੋਟੀਆਂ ਗੱਲਾਂ ਹੀ ਆਮ ਲੋਕਾਂ ਨੂੰ ਪਤਾ ਹਨ ਜਿਵੇਂ ਕਿ ਇਹ ਉਨ੍ਹਾਂ ਦੋ ਚਾਰ ਰੋਗਾਂ ਵਿਚੋਂ ਇਕ ਹੈ ਜਿਸਦਾ ਅਜੇ ਇਲਾਜ ਨਹੀਂ ਲੱਭਿਆ ਜਾ ਸਕਿਆ ਅਤੇ ਇਸਦਾ ਅੰਤ ਵਿਅਕਤੀ ਦੀ ਮੌਤ ਨਾਲ ਹੀ ਹੁੰਦਾ ਹੈ। ਬਹੁਤ ਸਾਰੇ ਲੋਕਾਂ ਨੂੰ ਇਹ ਵੀ ਪਤਾ ਹੈ ਕਿ ਇਹ ਬਿਮਾਰੀ ਏਡਜ਼ ਦੇ ਸ਼ਿਕਾਰ ਵਿਅਕਤੀ ਨਾਲ ਸੰਭੋਗ ਕਰਨ ਜਾਂ ਏਡਜ਼ ਦੇ ਵਾਇਰਸ ਵਾਲੇ ਵਿਅਕਤੀ ਦਾ ਖੂਨ ਚੜਨ ਨਾਲ ਜਾਂ ਏਡਜ਼ ਵਾਲੇ ਵਿਅਕਤੀ ਵੱਲੋਂ ਵਰਤੀ ਸੂਈ/ਸਰਿੰਜ ਦੂਸਰੇ ਵਿਅਕਤੀ ਵਲੋਂ ਵਰਤੇ ਜਾਣ ਨਾਲ ਇਹ ਤੰਦਰੁਸਤ ਵਿਅਕਤੀ ਨੂੰ ਹੋ ਜਾਂਦੀ ਹੈ। ਪਰ ਏਡਜ਼ ਖਿਲਾਫ ਸੰਘਰਸ਼ ਵਿਚ ਇੰਨੀ ਕੁ ਜਾਣਕਾਰੀ ਤਸੱਲੀਬਖਸ਼ ਨਹੀਂ ਹੈ। ਇਸ ਸਬੰਧੀ ਲੋਕਾਂ ਵਿੱਚ ਬਹੁਤ ਸਾਰਾ ਬੇਲੋੜਾ ਡਰ ਵੀ ਪਾਇਆ ਜਾਂਦਾ ਹੈ ਅਤੇ ਏਡਜ਼ ਨਾਲ ਸਬੰਧਿਤ ਵਾਇਰਸ ਦੇ ਸਰੀਰ ਵਿਚ ਪ੍ਰਵੇਸ਼ ਕਰਨ ਨਾਲ ਹੀ ਸਭ ਕੁੱਝ ਖਤਮ ਨਹੀਂ ਹੋ ਜਾਂਦਾ। ਏਡਜ਼ ਦੇ ਵਾਇਰਸ (HIV) ਦੇ ਸਰੀਰ ਵਿਚ ਜਾਣ ਤੋਂ ਬਾਅਦ ਵੀ ਬਹੁਤ ਸਾਲ ਏਡਜ਼ ਦੀ ਬਿਮਾਰੀ ਦੇ ਲੱਛਣ ਪ੍ਰਗਟ ਨਹੀਂ ਹੁੰਦੇ। ਇਸ ਬਾਰੇ ਅਜਿਹੀ ਜਾਣਕਾਰੀ ਹੋਣੀ ਬਹੁਤ ਜ਼ਰੂਰੀ ਹੈ ਕਿ ਅਜਿਹਾ ਵਿਅਕਤੀ HIV ਵਾਇਰਸ ਦਾ ਸ਼ਿਕਾਰ ਹੋਣ ਦੇ ਬਾਵਜੂਦ ਵੀ ਕਿਵੇਂ ਲੰਮਾ ਸਮਾਂ ਠੀਕ ਠਾਕ ਜ਼ਿੰਦਗੀ ਜਿਉਂ ਸਕੇ ਅਤੇ ਉਹ ਹੋਰ ਵਿਅਕਤੀਆਂ ਨੂੰ ਰੋਗ ਲਾਉਣ ਦਾ ਸਾਧਨ ਬਣੇ ਵਗੈਰ ਕਿਵੇਂ ਸਮਾਜ ਦਾ ਉਪਯੋਗੀ ਅੰਗ ਬਣਿਆ ਰਹਿ ਸਕਦਾ ਹੈ। ਇਕ ਦਸੰਬਰ ਨੂੰ ਸੰਸਾਰ ਭਰ ਵਿੱਚ ਏਡਜ਼ ਵਿਰੋਧੀ ਦਿਵਸ ਵਜੋਂ ਮਨਾਇਆ ਜਾਂਦਾ ਹੈ। ਇਸ ਮੌਕੇ 'ਤੇ ਅਸੀਂ ਡਾ: ਰਸ਼ਮੀ ਪਚੌਰੀ ਰਾਜਨ ਦੀ ਪ੍ਰਸ਼ਨ ਉਤਰਾਂ ਦੇ ਰੂਪ ਵਿਚ ਪ੍ਰਕਾਸਤ ਇਕ ਪੁਸਤਕਾ ਵਿਚੋਂ ਕੁੱਝ ਅੰਸ਼ ਤਰਕਸ਼ੀਲ ਦੇ ਪਾਠਕਾਂ ਦੇ ਸਨਮੁੱਖ ਕਰ ਰਹੇ ਹਾਂ ਤਾਂ ਜੋ ਉਨ੍ਹਾਂ ਨੂੰ ਇਸ ਬਾਰੇ ਡੂੰਘੀ ਜਾਣਕਾਰੀ ਹਾਸਲ ਹੋ ਸਕੇ।

**ਪ੍ਰਸ਼ਨ:** ਏਡਜ਼ (AIDS) ਕੀ ਹੈ?

**ਉੱਤਰ:** ਏਡਜ਼ ਦਾ ਪੂਰਾ ਨਾਮ Acquired Immuno Deficiency Syndrom ਹੈ ਜਿਸਨੂੰ ਸੰਖੇਪ ਵਿਚ AIDS ਕਰਕੇ ਲਿਖਿਆ ਜਾਂਦਾ ਹੈ। ਇਹ ਇੱਕ ਵਾਇਰਸ (HIV) ਕਾਰਨ ਹੋਣ ਵਾਲਾ ਰੋਗ ਹੈ ਜਿਸ ਕਾਰਨ ਮਨੁੱਖੀ ਸਰੀਰ ਦਾ ਬਿਮਾਰੀਆਂ ਨਾਲ ਲੜਣ ਵਾਲਾ ਸੁਰੱਖਿਆ ਤੰਤਰ ਨਸ਼ਟ ਹੋ ਜਾਂਦਾ ਹੈ ਅਤੇ ਵਾਤਾਵਰਣ ਵਿਚੋਂ ਬਹੁਤ ਸਾਰੀਆਂ ਬਿਮਾਰੀਆਂ ਦੇ ਰੋਗਾਣੂ ਸਰੀਰ ਤੇ ਹਮਲਾ ਕਰਕੇ ਉਸਨੂੰ ਖਤਮ ਕਰ ਦਿੰਦੇ ਹਨ।

**ਪ੍ਰਸ਼ਨ:** HIV ਦੀ ਲਾਗ ਲੱਗੇ ਵਿਅਕਤੀ ਅਤੇ ਏਡਜ਼ ਦੇ ਸ਼ਿਕਾਰ ਵਿਅਕਤੀ ਵਿਚ ਕੀ ਅੰਤਰ ਹੈ?

**ਉੱਤਰ:** HIV ਦੀ ਲਾਗ ਵਾਲਾ ਵਿਅਕਤੀ ਉਹ ਹੁੰਦਾ ਹੈ ਜਿਸਦੇ ਸਰੀਰ ਵਿਚ HIV (Human Immuno Deficiency Virus) ਆ ਚੁੱਕਾ ਹੋਵੇ। ਅਜਿਹੇ ਵਿਅਕਤੀ ਦੇ ਖੂਨ ਵਿਚ ਉਪਰੋਕਤ ਵਾਇਰਸ ਹੋਣ ਕਾਰਨ ਉਹ ਦੂਸਰਿਆਂ ਵਿਚ ਇਸ ਲਾਗ ਨੂੰ ਫੈਲਾਉਣ ਦਾ ਸਾਧਨ ਹੁੰਦਾ ਹੈ ਪਰ ਉਹ ਖੁਦ ਕਈ ਸਾਲ ਏਡਜ਼ ਦੇ ਕਿਸੇ ਲੱਛਣ ਤੋਂ ਬਗੈਰ ਤੰਦਰੁਸਤ ਦਿਖਾਈ ਦਿੰਦਾ ਰਹਿੰਦਾ ਹੈ। ਚਾਹੇ ਅਜਿਹੇ ਵਿਅਕਤੀ ਨੂੰ ਅਜੇ ਏਡਜ਼ ਨਹੀਂ ਹੋਈ ਹੁੰਦੀ ਪਰ ਉਸਦੇ ਸਰੀਰ ਵਿਚ ਏਡਜ਼ ਕਰਨ ਵਾਲਾ ਵਾਇਰਸ ਆ ਚੁੱਕਾ ਹੁੰਦਾ ਹੈ। ਜਦ ਅਜਿਹੇ ਵਿਅਕਤੀ ਵਿਚ ਟੀ ਲਿੰਮੋਫੋਸਾਈਟਸ ਦੀ ਗਿਣਤੀ 200 ਤੋਂ ਘਟ ਜਾਂਦੀ ਹੈ ਤਾਂ ਉਸ ਵਿਚ ਏਡਜ਼ ਦੇ ਲੱਛਣ ਪ੍ਰਗਟ ਹੋਣ ਲਗਦੇ ਹਨ।

**ਪ੍ਰਸ਼ਨ:** HIV ਦੀ ਲਾਗ ਲੱਗਣ ਬਾਅਦ ਵਿਅਕਤੀ ਏਡਜ਼ ਵੱਲ ਕਿਵੇਂ ਵਧਦਾ ਹੈ।

**ਉੱਤਰ:** ਜਦ ਕਿਸੇ ਵਿਅਕਤੀ ਦੇ ਸਰੀਰ ਵਿਚ HIV ਏਡਜ਼ ਦਾ ਵਾਇਰਸ ਦਾਖਲ ਹੁੰਦਾ ਹੈ ਤਾਂ ਕੁਝ ਹਫਤਿਆਂ ਬਾਅਦ ਵਿਅਕਤੀ ਨੂੰ ਬੁਖਾਰ, ਸਿਰਦਰਦ, ਬਦਨ ਦਰਦ ਆਦਿ ਹੋ ਸਕਦਾ ਹੈ (ਪਰ ਅਜਿਹਾ ਸਾਰੇ ਵਿਅਕਤੀਆਂ ਵਿਚ ਨਹੀ ਹੁੰਦਾ) ਜੋ ਕੁਝ ਸਮੇਂ ਬਾਅਦ ਠੀਕ ਹੋ ਜਾਂਦਾ ਹੈ। ਇਸਤੋਂ ਬਾਅਦ 3 ਤੋਂ 12 ਸਾਲ ਲੰਮਾ ਅਗਲਾ ਪੜਾਅ ਆਉਂਦਾ ਹੈ ਜਿਸ ਸਮੇਂ ਵਿਅਕਤੀ ਨੂੰ ਕੋਈ ਤਕਲੀਫ ਨਹੀਂ ਹੁੰਦੀ ਅਤੇ ਆਮ ਕਰਕੇ ਇਸ ਸਮੇਂ ਵਿਅਕਤੀ ਨੂੰ ਕੋਈ ਪਤਾ ਨਹੀਂ ਲਗਦਾ ਕਿ ਉਸਦੇ ਸਰੀਰ ਵਿਚ ਏਡਜ਼ ਦਾ ਵਾਇਰਸ ਹੈ। ਇਸਤੋਂ ਪਿੱਛੋਂ ਵਿਅਕਤੀ ਦਾ ਸਰੀਰਕ ਰੱਖਿਆ ਪ੍ਰਬੰਧ ਡਾਵਾਂਡੋਲ ਹੋਣ ਲਗਦਾ ਹੈ ਤਦ ਏਡਜ਼ ਦੀ ਮਾਰ ਸ਼ੁਰੂ ਹੁੰਦੀ ਹੈ। ਇਸਦੇ ਮੁਢਲੇ ਲੱਛਣ ਕੁਝ ਇਸ ਤਰ੍ਹਾਂ ਹੁੰਦੇ ਹਨ, ਥਕਾਵਟ ਰਹਿਣੀ, ਭਾਰ ਦਾ ਤੇਜ਼ੀ ਨਾਲ ਘਟਣਾ, ਟੱਟੀਆਂ, ਉਲਟੀਆਂ ਲੱਗਣੀਆ, ਬੁਖਾਰ, ਖੰਘ, ਤਰੇਲੀਆਂ ਆਉਣੀਆਂ ਆਦਿ। ਇਸਤੋਂ ਬਾਅਦ ਉਸ ਖਿੱਤੇ ਵਿੱਚ ਚੱਲ ਰਹੀਆਂ ਹੋਰ ਬਿਮਾਰੀਆਂ ਜਿਵੇਂ ਟੀ.ਬੀ., ਨਮੋਨੀਆ, ਹਰਪੀਜ਼, ਅੱਖਾਂ ਅਤੇ ਦਿਮਾਗ ਦੀ ਇਨਫੈਕਸ਼ਨ ਆਦਿ ਹੋ ਜਾਂਦੀ ਹੈ ਉਸਨੂੰ ਮੌਤ ਵੱਲ ਧੱਕ ਦਿੰਦੀਆਂ ਹਨ।

**ਪ੍ਰਸ਼ਨ:** ਸਰੀਰ ਵਿਚ HIV ਵਾਇਰਸ ਆਉਣ ਤੋਂ ਬਾਅਦ ਏਡਜ਼ ਹੋਣ ਵਿੱਚ ਕਿੰਨਾ ਚਿਰ ਲਗਦਾ ਹੈ?

**ਉੱਤਰ:** ਇਹ ਵਾਇਰਸ ਦੀ ਮਾਤਰਾ ਅਤੇ ਵਿਅਕਤੀ ਦੇ ਜਿਉਣ ਢੰਗ ਦੋਵਾਂ 'ਤੇ ਨਿਰਭਰ ਕਰਦਾ ਹੈ। ਜਿੰਨਾਂ ਵਿਅਕਤੀਆਂ ਨੂੰ ਏਡਜ਼ ਖੂਨ ਲੈਣ ਕਾਰਨ ਹੋਈ ਹੁੰਦੀ ਹੈ ਉਨ੍ਹਾਂ ਵਿਚ ਏਡਜ਼ ਦੇ ਲੱਛਣ 3 ਤੋਂ 5 ਕੁ ਸਾਲਾਂ ਵਿਚ ਹੀ ਪੈਦਾ ਹੋ ਜਾਂਦੇ ਹਨ। ਜਿੰਨਾਂ ਵਿਅਕਤੀਆਂ ਵਿਚ ਹੋਰ ਢੰਗਾਂ ਰਾਹੀਂ ਇਨਫੈਕਸ਼ਨ ਹੋਈ ਹੁੰਦੀ

ਹੈ, ਜਿੰਨਾਂ ਰਾਹੀਂ ਏਡਜ਼ ਦਾ ਵਾਇਰਸ ਘੱਟ ਮਾਤਰਾ ਵਿਚ ਆਇਆ ਹੁੰਦਾ ਹੈ, ਉਨ੍ਹਾਂ ਵਿਚ ਇਹ ਸਮਾਂ 8 ਤੋਂ 12 ਸਾਲ ਜਾਂ ਇਸਤੋਂ ਵੀ ਵੱਧ ਹੋ ਸਕਦਾ ਹੈ। ਜੇ ਇਸ ਵਾਇਰਸ ਦਾ ਸ਼ਿਕਾਰ ਵਿਅਕਤੀ ਚੰਗੀ ਖੁਰਾਕ ਖਾਂਦਾ ਹੈ, ਨਿਯਮਤ ਵਰਜਿਸ਼ ਕਰਦਾ ਹੈ, ਹੋਰ ਬਿਮਾਰੀਆਂ ਤੋਂ ਆਪਣਾ ਬਚਾਅ ਰਖਦਾ ਹੈ, ਬਾਅਦ ਵਿਚ ਸੈਕਸ ਸਮੇਂ ਨਿਰੋਧ ਆਦਿ ਸੁਰੱਖਿਅਤ ਤਰੀਕੇ ਵਰਤਕੇ ਹੋਰ ਵਾਇਰਸ ਆਉਣ ਤੋਂ ਬਚਾਅ ਰਖਦਾ ਹੈ, ਮਾਨਸਿਕ ਤਣਾਅ ਤੋਂ ਬਚਿਆ ਰਹਿੰਦਾ ਹੈ, ਜੀਵਨ ਪ੍ਰਤਿ ਆਸ਼ਾਵਾਦੀ ਰਹਿੰਦਾ ਹੈ, ਉਹ ਵਧੇਰੇ ਲੰਮਾ ਸਮਾਂ ਜਿਉਂਦਾ ਰਹੇਗਾ।

**ਪ੍ਰਸ਼ਨ:** ਏਡਜ਼ ਦਾ ਵਾਇਰਸ ਮਨੁੱਖੀ ਸਰੀਰ ਤੋਂ ਬਾਹਰ ਕਿੰਨਾ ਕੁ ਸਮਾਂ ਜਿਉਂਦਾ ਰਹਿ ਸਕਦਾ ਹੈ?

**ਉੱਤਰ:** ਇਹ ਵਾਇਰਸ ਬਹੁਤ ਨਾਜ਼ਕ ਹੁੰਦਾ ਹੈ। ਸਰੀਰ ਤੋਂ ਬਾਹਰ ਖੁਸ਼ਕੀ ਦੀ ਅਵਸਥਾ ਵਿਚ ਤਾਂ ਇਹ ਤੁਰੰਤ ਹੀ ਮਰ ਜਾਂਦਾ ਹੈ। ਸਿੱਲੀ ਹਾਲਤ ਵਿਚ ਵੀ ਗਰਮੀ, ਸਰਫ, ਸੋਡੇ ਵਰਗੇ ਮੈਲ ਨਿਵਾਰਕਾਂ ਅਤੇ ਰੋਗਾਣੂ ਨਾਸ਼ਕਾਂ ਦੇ ਸੰਪਰਕ ਵਿਚ ਆਉਣ ਨਾਲ ਇਹ ਜਲਦੀ ਹੀ ਮਰ ਜਾਂਦਾ ਹੈ, ਇਹ ਜਾਣਕਾਰੀ ਇਸ ਪੱਖੋਂ ਮਹੱਤਵਪੂਰਨ ਹੈ ਕਿ ਆਮ ਤੌਰ 'ਤੇ ਇਹ ਕਿਹਾ ਜਾਂਦਾ ਹੈ ਕਿ ਵਰਤੀਆਂ ਹੋਈਆਂ ਡਿਸਪੋਜ਼ੇਬਲ ਸਰਿੰਜਾਂ, ਸੂਈਆਂ ਨੂੰ ਫਿਰ ਇਕੱਠਾ ਕਰਕੇ ਪੈਕ ਕਰਕੇ ਬਾਜ਼ਾਰ ਵਿਚ ਭੇਜ ਦਿੱਤਾ ਜਾਂਦਾ ਹੈ। ਸਪਸ਼ਟ ਹੈ ਕਿ ਜੇ ਅਜਿਹਾ ਹੋਵੇ ਤਾਂ ਵੀ ਏਡਜ਼ ਦਾ ਵਾਇਰਸ ਐਨਾ ਲੰਮਾ ਸਮਾਂ ਜਿਉਂਦਾ ਨਹੀਂ ਰਹਿੰਦਾ, ਖਾਸ ਕਰ ਜੇ ਸੂਈਆਂ, ਸਰਿੰਜਾਂ ਨੂੰ ਉਬਾਲਿਆ ਜਾਂ ਸਰਫ ਵਗੈਰਾ ਨਾਲ ਧੋਇਆ ਜਾਂਦਾ ਹੋਵੇ। ਸੋ ਸਰਿੰਜਾਂ, ਸੂਈਆਂ ਨਾਲ ਏਡਜ਼ ਉਦੋਂ ਹੀ ਫੈਲਦੀ ਹੈ ਜਦ ਸਰਿੰਜ ਨੂੰ ਇੱਕ ਤੋਂ ਬਾਅਦ ਦੂਜਾ ਵਿਅਕਤੀ ਥੋੜ੍ਹੇ ਵਕਫੇ ਬਾਅਦ ਹੀ ਵਗੈਰ ਉਬਾਲੇ ਵਰਤੋਂ ਕਰ ਲੈਂਦਾ ਹੈ ਜਿਵੇਂ ਕਿ ਟੀਕੇ ਲਗਾਉਣ ਵਾਲੇ ਨਸ਼ਈ ਕਰਦੇ ਹਨ।

**ਪ੍ਰਸ਼ਨ:** ਕੀ ਚੁੰਮਣ ਨਾਲ ਏਡਜ਼ ਹੋ ਸਕਦੀ ਹੈ?

**ਉੱਤਰ:** ਗੱਲ੍ਹਾਂ ਜਾਂ ਬੁੱਲਾਂ ਦੇ ਹਲਕੇ ਚੁੰਮਣ ਨਾਲ ਇਹ ਨਹੀਂ ਹੁੰਦੀ ਪ੍ਰੰਤੂ ਵਧੇਰੇ ਸਮੇਂ ਦੇ ਚੁੰਮਣ ਨਾਲ ਇਸਦਾ ਖਤਰਾ ਹੁੰਦਾ ਹੈ ਕਿਉਂਕਿ ਮੂੰਹ ਦੀ ਲਾਰ (Saliva) ਵਿੱਚ ਕੁੱਝ ਵਾਇਰਸ ਹੋ ਸਕਦੇ ਹਨ। ਖਾਸ ਕਰ ਜੇ ਮਸੂੜਿਆਂ ਵਿਚੋਂ ਖੂਨ ਆਉਂਦਾ ਹੋਵੇ ਜਾਂ ਮੂੰਹ ਵਿਚ ਛਾਲੇ ਹੋਣ ਤਾਂ ਮੂੰਹ ਦਾ ਚੁੰਮਣ ਏਡਜ਼ ਫੈਲਾਉਣ ਦਾ ਸਾਧਨ ਬਣ ਜਾਂਦਾ ਹੈ।

**ਪ੍ਰਸ਼ਨ:** ਕੀ ਸ਼ੇਵ ਲਈ ਸਾਂਝਾ ਬਲੇਡ ਵਰਤਣ ਨਾਲ ਏਡਜ਼ ਹੋ ਸਕਦੀ ਹੈ।

**ਉੱਤਰ:** ਇਸ ਢੰਗ ਨਾਲ ਏਡਜ਼ ਦਾ ਵਾਇਰਸ ਫੈਲਣ ਦਾ ਥੋੜਾ ਜਿਹਾ ਖਤਰਾ ਹੁੰਦਾ ਹੈ ਕਿਉਂਕਿ ਇਕ ਵਿਅਕਤੀ ਦੁਆਰਾ ਸ਼ੇਵ ਕਰਦੇ ਸਮੇਂ ਅਕਸਰ ਕੱਟ ਲਗ ਜਾਂਦਾ ਹੈ ਜਿਸਤੋਂ ਮਾਮੂਲੀ ਜਿਹਾ ਖੂਨ ਬਲੇਡ ਉੱਪਰ ਲੱਗਿਆ ਰਹਿ ਸਕਦਾ ਹੈ। ਜੇ ਉਸੇ ਬਲੇਡ ਨਾਲ ਦੂਸਰੇ ਵਿਅਕਤੀ ਦੀ ਸ਼ੇਵ ਕਰਦੇ ਸਮੇਂ ਵੀ ਕੱਟ ਲੱਗ ਜਾਵੇ ਤਾਂ ਪਹਿਲੇ ਵਿਅਕਤੀ ਵਿਚ ਏਡਜ਼ ਦਾ ਵਾਇਰਸ ਹੋਣ ਦੀ ਹਾਲਤ ਵਿਚ ਉਹ ਵਾਇਰਸ ਉਸ ਕੱਟ ਰਾਂਹੀਂ ਦੂਸਰੇ ਵਿਅਕਤੀ ਵਿਚ ਜਾ ਸਕਦਾ ਹੈ। ਇਹ ਸੰਭਾਵਨਾ ਉਂਝ ਤਾਂ ਸਾਬਣ ਪਾਣੀ ਨਾਲ ਬਲੇਡ ਨੂੰ ਚੰਗੀ ਤਰ੍ਹਾਂ ਧੋਣ ਨਾਲ ਵੀ ਬਹੁਤ ਘਟ ਜਾਂਦੀ ਹੈ ਪਰ ਅਸਲ ਵਿਚ ਨਾਈ ਨੂੰ ਬੇਨਤੀ ਕਰਨੀ ਚਾਹੀਦੀ ਹੈ ਕਿ ਉਹ ਹਰ ਵਿਅਕਤੀ ਲਈ ਨਵਾਂ ਬਲੇਡ ਵਰਤੇ ਤਾਂ ਜੋ ਇਸ ਢੰਗ ਰਾਹੀਂ ਏਡਜ਼ ਫੈਲਣ ਦੀ ਉੱਕਾ ਹੀ ਕੋਈ ਸੰਭਾਵਨਾ ਨਾ ਰਹੇ।

**ਪ੍ਰਸ਼ਨ:** ਕੀ ਮੱਛਰ ਵੀ ਏਡਜ਼ ਫੈਲਾਉਣ ਦਾ ਸਾਧਨ ਹਨ?

**ਉੱਤਰ:** ਇਸ ਗੱਲ ਦਾ ਕੋਈ ਸਬੂਤ ਨਹੀਂ ਹੈ ਕਿ ਮੱਛਰ ਰਾਹੀਂ ਏਡਜ਼ ਫੈਲ ਸਕਦੀ ਹੈ, ਜੇ ਅਜਿਹਾ ਹੁੰਦਾ ਤਾਂ ਇਸਨੇ ਹੁਣ ਤੱਕ ਬਹੁਤ ਵੱਡੀ ਮਹਾਂਮਾਰੀ ਦਾ ਰੂਪ ਧਾਰਨ ਕਰ ਲੈਣਾ ਸੀ। ਮੱਛਰ ਚਾਹੇ ਖੂਨ ਚੂਸਦਾ ਹੈ ਪਰ ਇਹ ਖੂਨ ਜਦ ਉਸਦੇ ਮਿਹਦੇ ਵਿੱਚ ਜਾਂਦਾ ਹਾਂ ਖੂਨ ਵਿਚਲਾ HIV ਵਾਇਰਸ ਮੱਛਰ ਦੇ ਮਿਹਦੇ ਵਿਚ ਜਿਉਂਦਾ ਨਹੀਂ ਰਹਿੰਦਾ। ਸੋ ਦੂਸਰੇ ਵਿਅਕਤੀ ਨੂੰ ਕੱਟਣ ਵੇਲੇ ਮੱਛਰ, ਮਲੇਰੀਏ ਦੇ ਜੀਵਾਣੂ ਵਾਲੇ ਢੰਗ ਨਾਲ, ਏਡਜ਼ ਦਾ ਵਾਇਰਸ ਉਸਦੇ ਸਰੀਰ ਵਿਚ ਦਾਖਲ ਨਹੀਂ ਕਰ ਸਕਦਾ।

**ਪ੍ਰਸ਼ਨ:** ਕੀ ਵਿਆਹ ਸਮੇਂ ਏਡਜ਼ ਦਾ ਵਾਇਰਸ ਨਾ ਹੋਣ ਬਾਰੇ ਟੈਸਟ ਕੀਤਾ ਜਾਣਾ ਚਾਹੀਦਾ ਹੈ?

**ਉੱਤਰ:** ਅਜਿਹਾ ਕਰਨਾ ਲਾਜ਼ਮੀ ਤਾਂ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਸ ਨਾਲ ਬਹੁਤ ਸਾਰੀਆਂ ਭਾਵਨਾਤਮਿਕ ਅਤੇ ਸਮਾਜਿਕ ਗੱਲਾਂ ਜੁੜੀਆਂ ਹੁੰਦੀਆਂ ਹਨ। ਪਰ ਜੇ ਦੋਵੇਂ ਧਿਰਾਂ ਦੀ ਸਹਿਮਤੀ ਨਾਲ ਅਜਿਹਾ ਹੋ ਸਕਦਾ ਹੋਵੇ ਤਾਂ ਇਸਨੂੰ ਜ਼ਰੂਰ ਉਤਸ਼ਾਹਿਤ ਕੀਤਾ ਜਾਣਾ ਚਾਹੀਦਾ ਹੈ।

**ਪ੍ਰਸ਼ਨ:** ਕੀ ਬਿਮਾਰੀ ਨੂੰ ਹੋਰ ਫੈਲਣ ਤੋਂ ਰੋਕਣ ਲਈ ਇਸ ਵਾਇਰਸ ਦਾ ਸ਼ਿਕਾਰ ਹੋ ਚੁੱਕੇ (HIV Positive) ਸਾਰੇ ਵਿਅਕਤੀਆਂ ਨੂੰ ਬਾਕੀ ਲੋਕਾਂ ਤੋਂ ਅਲੱਗ ਨਹੀਂ ਕਰ ਦੇਣਾ ਚਾਹੀਦਾ ਹੈ?

**ਉੱਤਰ:** ਇਸ ਤਰ੍ਹਾਂ ਕਰਨ ਦਾ ਕੋਈ ਵਿਗਿਆਨਕ ਜਾਂ ਤਾਰਕਿਕ ਆਧਾਰ ਨਹੀਂ ਬਣਦਾ ਕਿਉਂਕਿ ਏਡਜ਼ ਦਾ ਵਾਇਰਸ ਛੋਹਣ, ਇਕੱਠੇ ਖਾਣ ਪੀਣ ਜਾਂ ਮਿਲਣ ਗਿਲਣ ਨਾਲ ਨਹੀਂ ਫੈਲਦਾ। ਏਡਜ਼ ਤੋਂ ਰਹਿਤ ਵਿਅਕਤੀ ਇਸ ਵਾਇਰਸ ਵਾਲੇ ਵਿਅਕਤੀ ਨਾਲ ਇੱਕੋ ਘਰ ਵਿੱਚ ਰਹਿੰਦੇ ਹੋਏ ਵੀ ਏਡਜ਼ ਤੋਂ ਬਚਿਆ ਰਹਿ ਸਕਦਾ ਹੈ। ਇਹ ਵਾਇਰਸ ਸਿਰਫ ਖੂਨ, ਵੀਰਜ ਜਾਂ ਯੋਨੀ ਰਸਾਂ ਵਿੱਚ ਹੀ ਹੁੰਦਾ ਹੈ, ਇਸ ਲਈ ਇਸਤੋਂ ਬਚਣ ਲਈ ਪਹਿਲਾਂ ਦੱਸ



ਇਹਤਿਆਤ ਹੀ ਜ਼ਰੂਰੀ ਹਨ। ਦੂਸਰਾ HIV ਵਾਇਰਸ ਵਾਲੇ ਸਾਰੇ ਵਿਅਕਤੀਆਂ ਦੀ ਸ਼ਨਾਖਤ ਕਰ ਸਕਣੀ ਅਸੰਭਵ ਹੈ ਕਿਉਂਕਿ ਜਿੰਨਾ ਚਿਰ ਇਸ ਵਾਇਰਸ ਦੇ ਸ਼ਿਕਾਰ ਵਿਅਕਤੀ ਵਿਚ ਏਡਜ਼ ਦੇ ਲੱਛਣ ਪ੍ਰਗਟ ਨਾ ਹੋਣ ਉਨਾਂ ਚਿਰ ਉਹ ਪੂਰੀ ਤਰ੍ਹਾਂ ਤੰਦਰੁਸਤ ਜਾਪਦਾ ਹੈ।

**ਪ੍ਰਸ਼ਨ:** ਕੀ ਏਡਜ਼ ਦਾ ਕੋਈ ਇਲਾਜ ਹੈ?

**ਉੱਤਰ:** ਏਡਜ਼ ਦਾ ਇਲਾਜ ਅਜੇ ਤੱਕ ਸੰਭਵ ਨਹੀਂ ਹੋ ਸਕਿਆ। ਕੁਝ ਦਵਾਈਆਂ ਜਿਵੇਂ AZT, ddl & ddc ਆਦਿ ਵਰਤੀਆਂ ਜਾ ਰਹੀਆਂ ਹਨ ਪਰ ਉਹ ਬਹੁਤ ਮਹਿੰਗੀਆਂ ਹੋਣ ਦੇ ਨਾਲ ਨਾਲ ਉਨ੍ਹਾਂ ਦੇ ਸ਼ਰੀਰ ਉਪਰ ਬਹੁਤ ਜ਼ਿਆਦਾ ਮਾੜੇ ਪ੍ਰਭਾਵ ਪੈਂਦੇ ਹਨ ਅਤੇ ਉਹ ਵੀ ਜ਼ਿੰਦਗੀ ਨੂੰ ਵੱਧ ਤੋਂ ਵੱਧ ਸਾਲ ਦੋ ਸਾਲ ਹੀ ਹੋਰ ਲੰਬਾ ਕਰ ਸਕਦੀਆਂ ਹਨ।

**ਪ੍ਰਸ਼ਨ:** ਏਡਜ਼ ਵਾਲਾ ਵਿਅਕਤੀ ਕਿਵੇਂ ਮਰ ਜਾਂਦਾ ਹੈ?

**ਉੱਤਰ:** ਜਦ ਸਰੀਰ ਵਿੱਚ ਏਡਜ਼ ਵਿਕਸਿਤ ਹੋ ਜਾਂਦੀ ਹੈ ਤਾਂ ਸਰੀਰ ਦਾ ਸੁਰੱਖਿਆ ਪ੍ਰਬੰਧ ਨਕਾਰਾ ਹੋ ਜਾਂਦਾ ਹੈ। ਸਰੀਰ ਦੀ ਕਿਸੇ ਵੀ ਬਿਮਾਰੀ ਦਾ ਟਾਕਰਾ ਕਰ ਸਕਣ ਦੀ ਸਮਰੱਥਾ ਖਤਮ ਹੋ ਜਾਂਦੀ ਹੈ। ਜਿਸ ਕਰਕੇ ਉਸਨੂੰ ਟੱਟੀਆਂ, ਉਲਟੀਆਂ, ਨਿਮੋਨੀਆ ਆਦਿ ਤੋਂ ਲੈਕੇ ਟੀ.ਬੀ., ਦਿਮਾਗੀ ਸੋਜਸ਼ ਤੱਕ ਦੀਆਂ ਸਾਰੀਆਂ ਬਿਮਾਰੀਆਂ ਲਪੇਟ ਵਿੱਚ ਲੈ ਲੈਂਦੀਆਂ ਹਨ ਜੋ ਉਸਦੀ ਮੌਤ ਦਾ ਕਾਰਨ ਬਣਦੀਆਂ ਹਨ।

**ਪੇਸ਼ਕਸ਼: ਰਾਜਪਾਲ ਸਿੰਘ**

**ਸਮਾਚਾਰ:**

**ਤਰਕਸ਼ੀਲ ਲਹਿਰ ਦੇ ਪੁਰਾਣੇ ਸਹਿਯੋਗੀ ਸ੍ਰੀ ਅੱਛਰ ਸਿੰਘ ਵਿਰਦੀ ਵੱਲੋਂ ਤਰਕਸ਼ੀਲ ਲਹਿਰ ਦੇ ਕਾਮਿਆਂ ਨੂੰ ਇੱਕ ਖੁਸ਼ੀ ਭਰੀ ਸੂਚਨਾ ਦਿੱਤੀ ਜਾਂਦੀ ਹੈ ਕਿ ਬਰਤਾਨੀਆ ਵਿੱਚ ASIAN RATIONALIST SOCIETY (BRITAIN) ਹੋ ਗਈ ਹੈ ਜਿਸਦਾ ਰਜਿਸਟ੍ਰੇਸ਼ਨ ਨੰਬਰ 1087925 ਹੈ।**

**ਨੋਟ: ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਸਤੇ ਮਾਣ ਮਹਿਸੂਸ ਕਰਦੀ ਹੋਈ ਉਕਤ ਸੁਸਾਇਟੀ ਨੂੰ ਹਾਰਦਿਕ ਵਧਾਈ ਦਿੰਦੀ ਹੈ ਅਤੇ ਹਰ ਕਿਸਮ ਦੇ ਸਹਿਯੋਗ ਲਈ ਆਪਣੀ ਪ੍ਰਤਿਬੱਧਤਾ ਦੁਹਰਾਉਂਦੀ ਹੈ।**

▲▲▲▲▲▲▲▲

## ਸ਼ੋਕ ਸਮਾਚਾਰ:

1. ਇਕਾਈ ਮਾਛੀਵਾੜਾ ਦੇ ਸਰਗਰਮ ਮੈਂਬਰ ਸੂਬੇਦਾਰ ਬਲਦੇਵ ਸਿੰਘ ਰੂੜੇਵਾਲਾ ਦੇ ਪਿਤਾ ਜੀ ਦੀ ਮੌਤ ਉਤੇ ਅਦਾਰਾ ਤਰਕਸ਼ੀਲ ਡੂੰਘੇ ਦੁੱਖ ਤੇ ਹਮਦਰਦੀ ਦਾ ਇਜ਼ਹਾਰ ਕਰਦਾ ਹੈ।

2. ਡਾ. ਪ੍ਰੇਮ ਨਾਥ, ਇਕਾਈ ਮਾਛੀਵਾੜਾ ਦੇ ਸਹਿਯੋਗੀ ਜੀ ਦੇ ਪਿਤਾ ਦੀ ਅਚਨਚੇਤ ਮੌਤ ਉਤੇ ਤਰਕਸ਼ੀਲ ਅਦਾਰਾ ਹਮਦਰਦੀ ਅਤੇ ਦੁੱਖ ਦਾ ਪ੍ਰਗਟਾਵਾ ਕਰਦਾ ਹੈ।

3. ਸ਼ਹੀਦ ਭਗਤ ਸਿੰਘ ਕਲੱਬ, ਵਰਾ, ਜ਼ਿਲਾ ਮਾਨਸਾ, ਦੇ ਪ੍ਰਧਾਨ ਅਤੇ ਤਰਕਸ਼ੀਲ ਤੇ ਵਿਦਿਆਰਥੀ ਆਗੂ ਗਭਰੀਟ ਸ੍ਰੀ ਅਮਨਦੀਪ ਦੀ ਸੜਕ ਹਾਦਸੇ ਵਿਚ ਗੰਭੀਰ ਫੱਟੜ ਹੋਣ ਉਪਰੰਘ ਡਾਕਟਰੀ ਇਲਾਜ ਪ੍ਰਣਾਲੀ ਦੀ ਕੁਤਾਹੀ ਕਾਰਨ ਹੋਈ ਮੌਤ ਉੱਪਰ ਤਰਕਸ਼ੀਲ ਜਥੇਬੰਦੀ ਡੂੰਘੇ ਸਦਮੇ ਦਾ ਇਜ਼ਹਾਰ ਕਰਦੀ ਹੈ। ਅਗਾਂਹਵਧੂ ਨੌਜਵਾਨ ਅਮਨਦੀਪ ਵਿਦਆਰਥੀ ਤੇ ਅਗਾਂਹਵਧੂ ਸਭਿਆਚਾਰਕ ਫਰੰਟ ਉਪਰ ਸਰਗਰਮ ਸਨ ਅਤੇ ਮਹੀਨਾ ਕੁ ਪਹਿਲਾਂ ਹੀ ਇਨ੍ਹਾਂ ਦੀ ਅਗਵਾਈ ਵਿਚ ਉਨ੍ਹਾਂ ਦੇ ਪਿੰਡ ਬਹੁਤ ਵੱਡਾ ਤਰਕਸ਼ੀਲ ਮੇਲਾ ਕਰਵਾਇਆ ਗਿਆ ਸੀ।

4. ਬੀਮਾ ਮੁਲਾਜ਼ਮ ਆਗੂ ਤੇ ਤਰਕਸ਼ੀਲ ਲਹਿਰ ਦੇ ਸਹਿਯੋਗੀ ਸ੍ਰੀ ਹਰਬੰਸ ਲਾਲ, ਬਠਿੰਡਾ ਦੀ ਬੇਵਕਤ ਮੌਤ ਉਪਰ ਅਦਾਰਾ ਤਰਕਸ਼ੀਲ ਡੂੰਘੇ ਦੁਖ ਦਾ ਇਜ਼ਹਾਰ ਕਰਦਾ ਹੋਇਆ ਦੁਖੀ ਪਰਿਵਾਰ ਦੇ ਦੁੱਖ 'ਚ ਸ਼ਰੀਕ ਹੁੰਦਾ ਹੈ।

5. ਸਾਥੀ ਜਸਵਿੰਦਰ ਸਿੰਘ, ਬੈਂਕ ਮੁਲਾਜ਼ਮ ਆਗੂ ਤੇ ਅਗਾਂਹਵਧੂ ਸੋਚ ਦੇ ਮੁਦਈ ਦੀ ਬੇਵਕਤ ਮੌਤ ਉਤੇ ਦੁਖੀ ਪਰਿਵਾਰ ਦੇ ਦੁਖ 'ਚ ਸ਼ਰੀਕ ਹੋਕੇ ਤਰਕਸ਼ੀਲ ਅਦਾਰਾ ਹਮਦਰਦੀ ਦਾ ਪ੍ਰਗਟਾਵਾ ਕਰਦਾ ਹੈ।

6. ਸ੍ਰੀ ਅਜੀਤ ਪ੍ਰਦੇਸੀ , ਸਕੱਤਰ, ਚੰਡੀਗੜ੍ਹ ਜ਼ੋਨ ਜੀ ਦੇ ਪਿਤਾ ਸ੍ਰੀ ਪ੍ਰਭੂ ਸਿੰਘ ਦੇ ਸਦਾ ਲਈ ਵਿਛੜ ਜਾਣ ਉਤੇ ਉਸ ਮਿਹਨਤੀ, ਇਮਾਨਦਾਰ ਤੇ ਕਰਮਯੋਗੀ ਇਨਸਾਨ ਪ੍ਰਤੀ ਸ਼ਰਧਾਂਜਲੀ ਅਰਪਿਤ ਕਰਦਾ ਹੋਇਆ ਤਰਕਸ਼ੀਲ ਅਦਾਰਾ ਪਰਿਵਾਰ ਦੇ ਦੁੱਖ ਵਿਚ ਸ਼ਰੀਕ ਹੁੰਦਾ ਹੈ।

7. ਸ੍ਰੀਮਤੀ ਮਲਕੀਅਤ ਕੌਰ, ਖਜ਼ਾਨਚੀ, ਚੰਡੀਗੜ੍ਹ ਜ਼ੋਨ ਦੇ ਪਿਤਾ ਜੀ ਸ. ਸੋਹਣ ਸਿੰਘ ਦੀ ਮੌਤ ਉੱਤੇ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹੋਇਆ ਤਰਕਸ਼ੀਲ ਅਦਾਰਾ ਪਰਿਵਾਰ ਦੇ ਗਮ ਵਿਚ ਸ਼ਰੀਕ ਹੁੰਦਾ ਹੈ।

8. ਟਾਂਡਾ ਇਕਾਈ ਦੇ ਸਰਗਰਮ ਮੈਂਬਰ ਪ੍ਰੋ. ਗੁਰਪਾਲ ਸਿੰਘ ਦੇ ਮਾਤਾ ਪਿਤਾ ਦੇ ਵਿੱਛੜ ਜਾਣ ਤੇ ਅਦਾਰਾ ਦੁੱਖ ਦਾ ਪ੍ਰਗਟਾਵਾ ਕਰਦਾ ਹੈ।

9. ਸੰਪਾਦਕੀ ਕਾਮੇ ਰਾਮ ਸਵਰਨ ਲੱਖੇਵਾਲੀ ਦੇ ਬਹਿਨੋਈ ਸੁਖਦੇਵ ਸਿੰਘ ਭਾਈਜਾਨ, ਕੋਟਕਪੂਰਾ, ਦੀ ਅਚਨਚੇਤੀ ਅਤੇ ਬੇਵਕਤ ਮੌਤ ਤੇ ਸਟੇਟ ਕਮੇਟੀ ਅਤੇ ਅਦਾਰਾ ਤਰਕਸ਼ੀਲ ਡੂੰਘੇ ਦੁੱਖ ਦਾ ਇਜ਼ਹਾਰਕਰਦੇ ਹਨ ਤੇ ਪ੍ਰੀਵਾਰ ਦੇ ਦੁੱਖ ਵਿੱਚ ਸ਼ਰੀਕ ਹੁੰਦੇ ਹਨ।

▲▲▲▲▲▲▲▲▲

ਵਾਤਾਵਰਣ

# ਦੀਵਾਲੀ : ਹੁਣ ਬੁਝਦੇ ਦੀਵਿਆਂ ਦੇ ਨਾਂ

ਡਾ. ਚਰਨਜੀਤ ਸਿੰਘ ਨਾਭਾ



ਦੁਸਹਿਰਾ, ਦੀਵਾਲੀ ਅਤੇ ਹੋਲੀ ਭਾਰਤ ਦੇ ਪ੍ਰਮੁੱਖ ਤਿਉਹਾਰ ਹਨ, ਜਿਸਨੂੰ ਹਰੇਕ ਭਾਰਤੀ ਚਾਹੇ ਉਹ ਕਿਸੇ ਵੀ ਧਰਮ ਜਾਂ ਫਿਰਕੇ ਦਾ ਹੋਵੇ, ਆਪਣੀ ਧਾਰਮਿਕ ਪ੍ਰੰਪਰਾ ਅਨੁਸਾਰ ਮਨਾਉਂਦਾ ਹੈ। ਇਨ੍ਹਾਂ ਸਰਬ-ਪ੍ਰਵਾਨਿਤ ਤਿਉਹਾਰਾਂ ਦਾ ਪਿਛੋਕੜ ਖੇਤੀ ਪ੍ਰਧਾਨ ਇਸ ਦੇਸ਼ ਵਿਚ ਕਰੜੀ ਮਿਹਨਤ ਤੋਂ ਬਾਅਦ ਕੁੱਝ ਪਲ ਖੁਸ਼ੀ ਮਨਾਉਣ ਅਤੇ ਆਰਥਿਕਤਾ ਨਾਲ ਜੁੜਿਆ ਹੋਇਆ ਹੈ। ਇਹ ਤਿਉਹਾਰ ਭਾਰਤ ਦੀ ਭੂਮੀ ਤੇ ਸਦੀਆਂ ਤੋਂ ਮਨਾਏ ਜਾ ਰਹੇ ਹਨ ਅਤੇ ਸਮਾਂ ਪਾ ਕੇ ਇਹਨਾਂ ਨਾਲ ਧਾਰਮਿਕ ਘਟਨਾਵਾਂ ਜੁੜਦੀਆਂ ਗਈਆਂ। ਦੀਵਾਲੀ ਤਿਉਹਾਰ, ਖੁਸ਼ੀਆਂ, ਉਮੰਗਾਂ, ਚਾਵਾਂ ਤੇ ਮਲਾਰਾਂ ਨਾਲ ਸਾਲੋ-ਸਾਲ ਮਨਾਇਆ ਜਾ ਰਿਹਾ ਹੈ। ਜਾਤਾਂ ਪਾਤਾਂ ਧਰਮਾਂ ਤੇ ਬੋਲੀਆਂ ਦੇ ਵਖਰੇਵਿਆਂ ਤੋਂ ਉੱਪਰ ਉਠ ਕੇ ਹਰ ਕੋਈ ਆਪਣੀਆਂ ਖੁਸ਼ੀਆਂ ਆਪਣੇ ਸਨੇਹੀਆਂ ਨਾਲ ਸਾਂਝੀਆਂ ਕਰਕੇ ਦੂਣੀਆਂ-ਚੌਣੀਆਂ ਕਰਦਾ ਹੈ। ਇਹੋ ਕਾਰਨ ਹੈ ਕਿ ਇਸ ਨੂੰ ਮਨੁੱਖੀ ਸਦਭਾਵਨਾ ਤੇ ਭਾਈਚਾਰਕ ਏਕਤਾ ਦਾ ਪ੍ਰਤੀਕ ਵੀ ਸਮਝਿਆ ਜਾਂਦਾ ਹੈ। ਜਿਸਨੂੰ ਅਮੀਰ ਗਰੀਬ ਸਭ ਆਪਣੀ ਆਪਣੀ ਸਮਰੱਥਾ ਤੇ ਪਹੁੰਚ ਅਨੁਸਾਰ ਮਨਾਉਂਦਾ ਹੈ।

ਦੀਵਾਲੀ ਇੱਕ ਅਜਿਹਾ ਤਿਉਹਾਰ ਹੈ ਜਿੱਥੇ 'ਮਾਤਾ' ਦੀ ਪੂਜਾ ਕੀਤੀ ਜਾਂਦੀ ਹੈ। ਭਾਰਤੀ ਸੰਸਕ੍ਰਿਤੀ ਅਨੁਸਾਰ ਧਰਤੀ ਨੂੰ ਵੀ ਮਾਤਾ ਦਾ ਨਾਂਅ ਦਿੱਤਾ ਗਿਆ ਹੈ। ਇਹ ਮਾਂ ਚਾਹੇ ਪਾਣੀ ਨਾਲ ਕੱਜੀ ਹੋਵੇ ਜਾਂ ਬਰਫ ਨਾਲ, ਰੇਗਿਸਤਾਨ ਹੋਵੇ ਜਾਂ ਉਪਜਾਊ, ਸਭ ਜਗਾ ਕੁਦਰਤ ਨੇ ਉੱਥੋਂ ਦੇ ਪੌਣ-ਪਾਣੀ ਅਨੁਸਾਰ ਜੀਵਾਂ ਅਤੇ ਬਨਸਪਤੀ ਦੀ ਬਣਤਰ ਬਣਾਈ ਹੋਈ ਹੈ। ਜੀਵ ਵਿਗਿਆਨੀਆਂ ਦੇ ਇੱਕ ਅਨੁਮਾਨ ਅਨੁਸਾਰ ਪ੍ਰਿਥਵੀ ਉਪਰ 260000 ਕਿਸਮਾਂ ਦੇ ਪੌਦੇ ਅਤੇ 860000 ਕਿਸਮਾਂ ਦੇ ਪ੍ਰਾਣੀਆਂ ਦਾ ਨਿਵਾਸ ਹੈ ਅਤੇ ਇਨ੍ਹਾਂ ਦੀ ਨਿਰੰਤਰ ਪ੍ਰਵਰਿਸ਼ ਕਰ ਰਹੀ ਹੈ। ਇਹੋ ਕਾਰਨ ਹੈ ਕਿ ਕਾਰਬਨਿਕ ਅਤੇ ਅਕਾਰਬਨਿਕ ਪਦਾਰਥਾਂ ਵਿਚ ਇੱਕ ਕੁਦਰਤੀ ਸੰਤੁਲਨ ਬਣਿਆ ਹੋਇਆ ਹੈ। ਜਿਸ ਵਿਚ ਥੋੜ੍ਹੀ ਜਿਹੀ ਅਸਥਿਰਤਾ ਸਮੁੱਚੀ ਕੁਦਰਤ ਲਈ ਖਤਰਾ ਬਣ ਜਾਂਦੀ ਹੈ। ਪ੍ਰੰਤੂ ਇਸੇ ਕੁਦਰਤ ਦੁਆਰਾ ਸਿਰਜਿਆ ਸਭ ਤੋਂ ਸਿਆਣਾ ਜੀਵ 'ਮਨੁੱਖ' ਆਪਣੀ ਮਾਤਾ ਤੋਂ ਬਾਗੀ ਹੋ ਕੇ ਸ਼ੈਤਾਨ ਦਾ ਰੂਪ ਧਾਰਨ ਕਰਕੇ ਇਸ ਦੇ ਵਿਰਸੇ ਨਾਲ ਹੀ ਖਿਲਵਾੜ ਕਰਨ ਲੱਗਿਆ ਅਤੇ ਕੁਦਰਤ ਦੇ ਸੋਮਿਆਂ ਦੇ ਵਿਨਾਸ਼ ਦਾ ਇੱਕ ਪ੍ਰਮੁੱਖ ਕਾਰਨ ਬਣ ਗਿਆ ਹੈ।

ਦੀਵਾਲੀ ਦੇ ਸੰਦਰਭ ਵਿਚ ਵੀ ਜੇ ਧਾਰਮਿਕ ਰਵਾਇਤਾਂ ਅਨੁਸਾਰ ਵਾਚਿਆ ਜਾਵੇ ਤਾਂ ਦਿਨ ਭਰ ਦੀ ਰੌਣਕ ਦੇ ਆਨੰਦ ਤੋਂ ਬਾਅਦ ਪੂਜਾ ਕੀਤੀ ਜਾਂਦੀ ਹੈ ਜੋ ਆਰਥਿਕ ਖੁਸ਼ਹਾਲੀ ਦਾ ਪ੍ਰਤੀਕ ਹੈ। 'ਹੱਟਾਂ' ਪੂਜੀਆਂ ਜਾਂਦੀਆਂ ਹਨ, ਘਿਓ ਅਤੇ ਤੇਲ ਦੇ ਦੀਵੇ ਜਗਾਏ ਜਾਂਦੇ ਹਨ, ਘਰਾਂ ਦੀਆਂ ਦੀਵਾਰਾਂ ਤੇ ਮੋਮਬੱਤੀਆਂ ਲਗਾਈਆਂ ਜਾਂਦੀਆਂ ਹਨ। ਮੰਦਰ, ਗੁਰਦੁਆਰਿਆਂ, ਚੌਰਸਤਿਆਂ ਅਤੇ ਇੱਥੋਂ ਤੱਕ ਕਿ ਮੜ੍ਹੀਆਂ-ਮਸਾਣਾਂ ਤੇ ਵੀ ਦੀਪਮਾਲਾ ਕੀਤੀ ਜਾਂਦੀ ਹੈ। ਸਿੱਖ ਵੀਰ ਵਾਕ ਲੈਣ ਉਪਰੰਤ ਦੀਵਾਲੀ ਸੰਪੂਰਨ ਮੰਨਦੇ ਹਨ ਅਤੇ ਸਮੂਹ ਇਲਾਕਾ ਨਿਵਾਸੀ ਆਪਣੇ ਪ੍ਰੀਵਾਰ ਅਤੇ ਗੁਆਂਢੀਆਂ ਨਾਲ ਸਾਂਝੇ ਤੌਰ 'ਤੇ ਇਹ ਤਿਉਹਾਰ ਮਨਾ ਕੇ ਆਨੰਦ ਮਾਣਦੇ ਹਨ। ਪਟਾਕਿਆਂ ਦਾ ਸਿਲਸਿਲਾ ਪੂਜਾ ਪਾਠ ਤੋਂ ਬਾਅਦ ਪੂਰੇ ਜ਼ੋਸ਼ੋ-ਖਰੋਸ਼ ਨਾਲ ਆਰੰਭ ਹੁੰਦਾ ਹੈ ਅਤੇ ਕਰੀਬਨ ਸਾਰੀ ਰਾਤ ਲਗਾਤਾਰ ਚਲਦਾ ਰਹਿੰਦਾ ਹੈ। ਪਰੰਤੂ ਜੇ ਇਸ ਸਾਰੇ ਨੂੰ ਗਹੁ ਨਾਲ ਵਿਚਾਰਿਆ ਜਾਵੇ ਤਾਂ ਇਹ ਅਟੱਲ ਸਚਾਈ ਉਜਾਗਰ ਹੁੰਦੀ ਹੈ ਕਿ ਭਾਰਤ ਵਿਚ ਜਿੰਨਾ ਵਾਤਾਵਰਣ ਇੱਕ ਰਾਤ ਵਿਚ ਪਲੀਤ ਹੁੰਦਾ ਹੈ ਓਨਾ ਸ਼ਾਇਦ ਸਾਰੇ ਸਾਲ ਵਿਚ ਮਨੁੱਖੀ ਗਤੀਵਿਧੀਆਂ ਨਾਲ ਨਹੀਂ ਹੁੰਦਾ।

ਮੋਮਬੱਤੀਆਂ ਦਾ ਮੋਮ, ਘਿਓ, ਤੇਲ ਆਦਿ ਸਭ ਕਾਰਬਨਿਕ ਯੋਗਿਕ ਹਨ ਜਿਨ੍ਹਾਂ ਦੀ ਜਲਣਕਿਰਿਆ ਬਹੁਤ ਤੇਜ਼ ਹੁੰਦੀ ਹੈ। ਆਕਸੀਜਨ ਦੀ ਮੌਜੂਦਗੀ ਵਿਚ ਇਸ ਕਿਰਿਆ ਰਾਹੀਂ ਕਾਰਬਨ ਡਾਇਆਕਸਾਈਡ ਗੈਸ ਅਤੇ ਪਾਣੀ ਦੇ ਵਾਸ਼ਪ ਬਣਦੇ ਹਨ। ਪਰੰਤੂ ਤੇਜ਼ ਕਿਰਿਆ ਕਾਰਨ ਜਦੋਂ ਆਕਸੀਜਨ ਦੀ ਘਾਟ ਹੋਵੇ ਤਾਂ ਕਾਰਬਨ ਮੋਨੋਆਕਸਾਈਡ ਅਤੇ ਹੋਰ ਘਾਤਕ ਯੋਗਿਕ ਵਾਤਾਵਰਣ ਵਿਚ ਪ੍ਰਵੇਸ਼ ਕਰਦੇ ਹਨ। ਇਹੋ ਹਾਲ ਪਟਾਕਿਆਂ ਦੀ ਜਲਣ ਕ੍ਰਿਆ ਦਾ ਹੈ। ਪਟਾਕਿਆਂ ਵਿਚ ਪ੍ਰਮੁੱਖ ਤੌਰ 'ਤੇ ਪੋਟਾਸ਼ ਅਤੇ ਸਲਫਰ ਦੇ ਯੋਗਿਕ ਹੁੰਦੇ ਹਨ ਜਿਨ੍ਹਾਂ ਦੀ ਜਲਣ ਕਿਰਿਆ ਨਾਲ ਅਥਾਹ ਗਰਮੀ ਊਰਜਾ ਪੈਦਾ ਹੁੰਦੀ ਹੈ ਜੋ ਫਟਣ



ਕਾਰਨ ਪਟਾਕੇ ਦਾ ਰੂਪ ਧਾਰਨ ਕਰਦੀ ਹੈ। ਇਸ ਕਿਰਿਆ ਵਿਚ ਜਿੱਥੇ ਸਲਫਰ ਡਾਇਆਕਸਾਈਡ, ਨਾਈਟਰੋਜਨ ਡਾਇਆਕਸਾਈਡ, ਕਾਰਬਨ ਮੋਨੋਆਕਸਾਈਡ ਅਤੇ ਸੋਡੀਅਮ, ਪੋਟਾਸ਼ੀਅਮ ਦੇ ਬਹੁਤ ਘਾਤਕ ਅਕਾਰਬਨਿਕ ਯੋਗਕ ਜਨਮ ਲੈਂਦੇ ਹਨ ਉਥੇ ਕਈ ਹੋਰ ਜੀਵ ਮਾਰੂ ਗੈਸਾਂ ਪੈਦਾ ਹੁੰਦੀਆਂ ਹਨ, ਜਿਸ ਦੇ ਮਾਰੂ ਸਿੱਟੇ ਨਿਰੰਤਰ ਜੈਵਿਕ ਪਦਾਰਥਾਂ ਲਈ ਚਲਦੇ ਰਹਿੰਦੇ ਹਨ। ਇਨ੍ਹਾਂ ਪੈਦਾ ਹੋਈਆਂ ਗੈਸਾਂ ਅਤੇ ਹੋਰ ਯੋਗਿਕਾਂ ਦਾ ਸਿੱਧਾ ਅਸਰ ਸਾਹ ਲੈਣ ਦੀ ਕਿਰਿਆ ਤੇ ਪੈਂਦਾ ਹੈ ਜਿਸ ਤੋਂ ਦਮਾ ਅਤੇ ਹੋਰ ਮਾਰੂ ਬਿਮਾਰੀਆਂ ਜਨਮ ਲੈਂਦੀਆਂ ਹਨ ਖਾਸ ਕਰਕੇ ਇਹ ਕਿਰਿਆ ਤੋਂ ਬੱਚੇ ਸਿੱਧੇ ਤੌਰ 'ਤੇ ਪ੍ਰਭਾਵਿਤ ਹੁੰਦੇ ਹਨ ਕਿਉਂਕਿ ਪਟਾਕੇ ਚਲਾਉਣ ਵਿਚ ਬੱਚੇ ਸਭ ਤੋਂ ਵੱਧ ਹਿੱਸਾ ਲੈਂਦੇ ਹਨ।

ਕਾਰਬਨ ਮੋਨੋਆਕਸਾਈਡ ਇੱਕ ਅਜਿਹੀ ਗੈਸ ਹੈ ਜਿਸ ਦਾ ਕੁਦਰਤ ਵਿਚ ਕਿਸੇ ਹੋਰ ਕਿਰਿਆ ਰਾਹੀਂ ਵਿਨਾਸ਼ ਨਹੀਂ ਕੀਤਾ ਜਾ ਸਕਦਾ। ਇਹੋ ਕਾਰਨ ਹੈ ਕਿ ਇਸ ਦੀ ਮਾਤਰਾ ਵਾਯੂਮੰਡਲ ਵਿਚ ਲਗਾਤਾਰ ਵਧ ਰਹੀ ਹੈ। ਓਜੋਨ ਪਰਤ ਵਿਚ ਹੋ ਰਹੇ ਛੇਦ ਦਾ ਪ੍ਰਮੁੱਖ ਕਾਰਨ ਇਹੋ ਗੈਸ ਹੈ ਜਿਸ ਲਈ ਵਿਸ਼ਵ ਭਰਦੇ ਵਿਗਿਆਨੀ ਚਿੰਤਤ ਹਨ ਕਿਉਂਕਿ ਇਸ ਛੇਦ ਰਾਹੀਂ ਸੂਰਜ ਦੀਆਂ ਮਾਰੂ ਕਿਰਨਾਂ ਧਰਤੀ ਤੱਕ ਪਹੁੰਚਕੇ ਗੁਣ ਸੂਤਰਾਂ ਨੂੰ ਪ੍ਰਭਾਵਿਤ ਕਰਨ ਵਿਚ ਅਹਿਮ ਰੋਲ ਅਦਾ ਕਰ ਰਹੀਆਂ ਹਨ ਅਤੇ ਅਸੀਂ ਵਿਸ਼ਵ ਦੇ ਵਿਗਿਆਨੀਆਂ ਦੀ ਚਿੰਤਾ ਇੱਕ ਪਾਸੇ ਸੁੱਟਕੇ ਚੰਦ ਕੁ ਘੰਟਿਆਂ 'ਚ ਹਜ਼ਾਰਾਂ ਟਨ ਕਾਰਬਨ ਮੋਨੋਆਕਸਾਈਡ ਗੈਸ ਵਾਯੂਮੰਡਲ ਵਿਚ ਧੱਕ ਦਿੰਦੇ ਹਾਂ ਜਿਸ ਦੇ ਸਿੱਟੇ ਸਾਨੂੰ ਤੇ ਸਾਡੀਆਂ ਭਵਿੱਖ ਦੀਆਂ ਪੀੜ੍ਹੀਆਂ ਨੂੰ ਭੁਗਤਣੇ ਪੈਣਗੇ।

ਇਹੋ ਹਾਲ ਕਾਰਬਨ ਡਾਇਆਕਸਾਈਡ ਗੈਸ ਦਾ ਹੈ ਜਿਸ ਦੀ ਵਾਯੂਮੰਡਲ ਵਿਚ ਵਧ ਰਹੀ ਲਗਾਤਾਰ ਮਾਤਰਾ ਸਾਵੇਂ ਘਰ ਦੀ ਪ੍ਰਭਾਵਿਕਤਾ ਨੂੰ ਠੇਸ ਪਹੁੰਚਾ ਰਹੀ ਹੈ ਅਤੇ ਵਾਯੂਮੰਡਲ ਦੇ ਤਾਪਮਾਨ ਵਿਚ ਲਗਾਤਾਰ ਵਾਧਾ ਹੋ ਰਿਹਾ ਹੈ। ਜਿਸ ਕਾਰਨ ਉਤਰੀ ਅਤੇ ਦੱਖਣੀ ਧਰੁਵ ਦੀ ਬਰਫ ਪਿਘਲ ਕੇ ਸਮੁੰਦਰ ਦੀ ਸਤਹਿ ਵਧ ਰਹੀ ਹੈ ਜਿਸ ਕਾਰਨ ਟਾਪੂ ਦੇਸ਼ਾਂ ਨੂੰ ਖਤਰਾ ਬਣਿਆ ਹੋਇਆ ਹੈ। ਪਿਛਲੀ ਇੱਕ ਸਦੀ ਵਿਚ ਸਾਗਰੀ ਤਲ ਵਿਚ 15.2 ਸੈਂਟੀਮੀਟਰ ਦਾ ਵਾਧਾ ਹੋਇਆ ਹੈ। ਉਦਯੋਗੀਕਰਣ ਤੋਂ ਪਹਿਲਾਂ ਵਾਯੂਮੰਡਲ ਦੇ 10 ਲੱਖ ਹਿੱਸੇ ਵਿਚ 275 ਹਿੱਸੇ ਕਾਰਬਨ ਡਾਇਆਕਸਾਈਡ ਸੀ ਜੋ ਅੱਜ ਵਧ ਕੇ 370 ਹਿੱਸੇ ਤੱਕ ਪਹੁੰਚ ਗਈ ਹੈ। ਜਿਸ ਦਾ ਵੱਡਾ ਕਾਰਨ 50 ਹੈਕਟੇਅਰ ਪ੍ਰਤੀ ਮਿੰਟ ਦੀ ਰਫਤਾਰ ਨਾਲ ਅਲੋਪ ਹੋ ਰਹੇ ਊਸ਼ਣ ਖੰਡੀ ਜੰਗਲ ਹਨ। ਡਾ:ਹਾਰਮਟ ਦਾ ਕਹਿਣਾ ਹੈ ਕਿ ਹਾਈਡ੍ਰੋ ਕਾਰਬਨ ਦੇ ਇੱਕ ਅਣੂ ਵਿਚ ਕਾਰਬਨ ਡਾਇਆਕਸਾਈਡ ਦੇ ਅਣੂ ਨਾਲੋਂ ਕਈ ਹਜ਼ਾਰਾਂ ਗੁਣਾਂ ਵੱਧ ਪ੍ਰਭਾਵਸ਼ਾਲੀ ਗਰਮੀ ਨੂੰ ਮੋੜਨ ਦੀ ਸਮਰੱਥਾ ਹੈ ਜਿਸਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਚੰਦ ਕੁ ਘੰਟਿਆਂ ਵਿਚ ਅਸੀਂ ਕਿੰਨੇ ਕੁ ਟਨ ਅਣਜਲੇ ਹਾਈਡਰੋਕਾਰਬਨ ਦੇ ਅਣੂ ਵਾਯੂਮਕੰਡਲ ਵਿਚ ਦਾਖਲ ਕਰ ਰਹੇ ਹਾਂ।

ਵਾਤਾਵਰਣੀ ਪ੍ਰਦੂਸ਼ਣ ਤੋਂ ਇਲਾਵਾ ਗੈਰ-ਇਖਲਾਕੀ ਕਿਰਨਾਂ ਦਾ ਪ੍ਰਦੂਸ਼ਣ ਅਤੇ ਸ਼ੋਰ ਪ੍ਰਦੂਸ਼ਣ ਇਸਦੇ ਹੋਰ ਪ੍ਰਮੁੱਖ ਪਹਿਲੂ ਹਨ। ਪਟਾਕੇ, ਆਤਿਸ਼ਬਾਜ਼ੀ ਅਤੇ ਫੁੱਲਝੜੀਆਂ ਆਦਿ ਚਲਾਉਣ ਉਪਰੰਤ ਊਰਜਾ ਦੇ ਨਾਲ ਨਾਲ ਜੋ ਰੋਸ਼ਨੀ ਪੈਦਾ ਹੁੰਦੀ ਹੈ ਉਸ ਵਿਚ ਹੋਰ ਕਿਰਨਾਂ ਤੋਂ ਇਲਾਵਾ ਘਾਤਕ ਅਲਟਰਾ ਵਾਇਲਟ ਕਿਰਨਾਂ ਵੀ ਹੁੰਦੀਆਂ ਹਨ ਜਿਨ੍ਹਾਂ ਦਾ ਅਸਰ ਅੱਖਾਂ ਦੀ ਰੋਸ਼ਨੀ 'ਤੇ ਸਿੱਧਾ ਪੈਂਦਾ ਹੈ। ਦੇਖਿਓ ਜਦੋਂ ਤੇਜ਼ ਰੋਸ਼ਨੀ ਵਾਲੀ ਕੋਈ ਹਵਾਈ ਜਾਂ ਆਤਿਸ਼ਬਾਜ਼ੀ ਚਲਾਈ ਜਾਂਦੀ ਹੈ ਤਾਂ ਕੁਝ ਪਲ ਦੇਖਣ ਉਪਰੰਤ ਹਨੇਰਾ ਹੀ ਦਿਖਾਈ ਦਿੰਦਾ ਹੈ, ਇਹ ਇਨ੍ਹਾਂ ਕਿਰਨਾਂ ਦੇ ਅਸਰ ਕਾਰਨ ਹੀ ਹੈ। ਬੱਚਿਆਂ ਦਾ ਇਸ ਤੋਂ ਵੱਧ ਪ੍ਰਭਾਵਿਤ ਹੋਣਾ ਸੁਭਾਵਿਕ ਹੈ। ਇਸ ਤੋਂ ਇਲਾਵਾ ਸ਼ੋਰ ਪ੍ਰਦੂਸ਼ਣ ਜਿਸ ਤੋਂ ਜਿੰਨੀ ਤੋਬਾ ਕੀਤੀ ਜਾਵੇ ਓਨੀ ਥੋੜੀ ਹੈ। ਪਸ਼ੂ ਧਨ ਡਰਿਆ ਸਹਿਮਿਆ ਰਹਿੰਦਾ ਹੈ, ਅਣਦਾਹੇ ਸ਼ੋਰ ਕਾਰਨ ਦੁੱਧ ਨਹੀਂ ਦਿੰਦੇ। ਪੰਛੀ, ਪਰਿੰਦੇ ਸਾਰੀ ਰਾਤ ਆਲਣਿਆਂ ਤੋਂ ਬਾਹਰ ਡਰੇ, ਸਹਿਮੇ, ਉਡਦੇ ਰਹਿੰਦੇ ਹਨ। ਹਸਪਤਾਲਾਂ ਵਿਚ ਮਰੀਜ਼ ਇੱਕ ਅਕਹਿ ਅਤੇ ਅਸਹਿ ਰਾਤ ਕੱਟ ਰਹੇ ਹੁੰਦੇ ਹਨ। ਇਥੋਂ ਤੱਕ ਕਿ ਹਸਪਤਾਲਾਂ ਵਿਚ ਵੀ ਆਤਿਸ਼ਬਾਜ਼ੀ ਚਲਾਈ ਜਾਂਦੀ ਹੈ। ਇਸ ਸਾਰੇ ਸ਼ੋਰ ਦਾ ਮਨੁੱਖੀ ਮਨੋਵਿਗਿਆਨ, ਜਨਣ ਕਿਰਿਆ, ਸੰਚਾਰੂ ਕਿਰਿਆਵਾਂ ਅਤੇ ਜੀਵਾਣੂ ਘਟਨਾਵਾਂ ਨਾਲ ਸਿੱਧਾ ਸਬੰਧ ਹੈ। ਵੱਡੇ ਪੱਧਰ 'ਤੇ ਕੁੱਝ ਘੰਟਿਆਂ ਲਈ ਪੈਦਾ ਹੋਇਆ ਇਹ ਸ਼ੋਰ ਚਿਰ-ਸਥਾਈ ਅਸਰ ਮਨੁੱਖਤਾ ਅਤੇ ਬਨਸਪਤੀ 'ਤੇ ਛਡਦਾ ਹੈ। ਸੰਨ 2000 ਵਿਚ ਦੀਵਾਲੀ ਵਾਲੇ ਦਿਨ ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਵੱਲੋਂ ਪਟਿਆਲਾ ਸ਼ਹਿਰ ਵਿਚ ਵਾਤਾਵਰਣ ਅਤੇ ਸ਼ੋਰ ਪ੍ਰਦੂਸ਼ਣ ਦਾ ਵਿਸ਼ਲੇਸ਼ਣ ਕੀਤਾ ਗਿਆ ਜਿਸ ਵਿਚ ਇਸ ਨਤੀਜੇ ਤੇ ਪਹੁੰਚਿਆ ਗਿਆ ਕਿ ਇਸ ਦਿਨ ਪ੍ਰਦੂਸ਼ਣ ਕਣਾਂ ਦੀ ਮਾਤਰਾ 40 ਪ੍ਰਤੀਸ਼ਤ, ਸਲਫਰ ਡਾਇਆਕਸਾਈਡ ਅਤੇ ਨਾਈਟਰੋਜਨ ਦੇ ਆਕਸਾਈਡਾਂ ਦੀ ਮਾਤਰਾ ਵਿਚ 20 ਪ੍ਰਤੀਸ਼ਤ, ਸਲਫਰ ਡਾਇਆਕਸਾਈਡ ਅਤੇ ਨਾਈਟਰੋਜਨ ਦੇ ਆਕਸਾਈਡਾਂ ਦੀ ਮਾਤਰਾ ਵਿਚ 20 ਪ੍ਰਤੀਸ਼ਤ ਅਤੇ 25 ਪ੍ਰਤੀਸ਼ਤ ਵਾਧਾ ਹੋਇਆ ਹੈ ਜਦ ਕਿ ਪ੍ਰਮੁੱਖ ਰਹਾਇਸ਼ੀ ਖੇਤਰਾਂ ਵਿਚ ਸ਼ੋਰ ਪ੍ਰਦੂਸ਼ਣ 90 ਡੈਸੀਬਲ ਤੋਂ ਉਪਰ ਸੀ। ਰਾਜਿੰਦਰਾ ਹਸਪਤਾਲ ਦੇ ਡਾਕਟਰ ਹੋਸਟਲ ਵਿਚ ਆਤਿਸ਼ਬਾਜ਼ੀ ਹੋਣ ਕਾਰਨ ਸ਼ੋਰ ਪ੍ਰਦੂਸ਼ਣ 90 ਡੈਸੀਬਲ ਰੀਕਾਰਡ ਕੀਤਾ ਗਿਆ।

**(ਬਾਕੀ ਸਫਾ 43 'ਤੇ)**

# ਭਨਿਆਰਾਂ ਵਾਲਾ ਕਟਹਿਰੇ 'ਚ

ਵਿਜੇ ਬੰਬੇਲੀ

ਭਨਿਆਰਾ ਵਾਲੇ ਬਾਬੇ ਪਿਆਰਾ ਸਿੰਘ ਦਾ ਮਸਲਾ ਅੱਜ ਕੱਲ ਅਖਬਾਰਾਂ 'ਚ ਬੜਾ ਭਖਿਆ ਹੋਇਆ ਹੈ। ਉਸ ਬਾਰੇ ਤੇ ਉਸਦੇ ਕਾਰਨਾਮਿਆਂ ਬਾਰੇ ਬੜਾ ਕੁੱਝ ਲੋਕਾਂ ਨੂੰ ਪਤਾ ਲੱਗ ਚੁੱਕਾ ਹੈ। 'ਰੱਬ ਜੀ' ਨਾਲ ਸਿੱਧਾ ਰਾਬਤਾ ਰੱਖਣ ਵਾਲਾ ਇਹ 'ਭੱਦਰ ਪੁਰਸ਼' ਇਹ ਸਤਰਾਂ ਲਿਖਣ ਵੇਲੇ ਤੱਕ 'ਪੁਲਸੀਆ ਸਵਾਗਤ' ਤੋਂ ਬਾਅਦ 'ਜੇਲ੍ਹ ਦੇ ਪਕਵਾਨ' ਛਕ ਰਿਹਾ ਹੋਵੇਗਾ। ਸਾਡੇ ਪਾਠਕ ਭੁੱਲੇ ਨਹੀਂ ਹੋਣੇ ਕਿ ਅਜੇ ਬਹੁਤਾ ਸਮਾਂ ਨਹੀਂ ਬੀਤਿਆ ਜਦ ਤਰਕਸ਼ੀਲਾਂ ਤੇ ਅਗਾਂਵਧੂ ਲੋਕਾਂ ਨੇ ਇਸਦੇ ਅਡੰਬਰਾਂ ਦਾ ਭਾਂਡਾ ਭੰਨਦੇ ਹੋਏ ਲੋਕਾਂ ਨੂੰ 'ਰੱਬ ਦੇ ਨਾਂ ਉਤੇ ਇਕ ਹੋਰ ਸਥਾਪਿਤ ਹੋਣ ਜਾ ਰਹੀ ਥੋਕ ਦੀ ਦੁਕਾਨ' ਤੋਂ ਸੁਚੇਤ ਹੋਣ ਲਈ ਆਖਿਆ ਸੀ। ਹੁਣ ਜਦ ਕਿ ਸਾਡਾ ਕਿਹਾ ਸੱਚ ਸਾਬਤ ਹੋਇਆ ਹੈ ਤਾਂ ਲੋਕਾਂ ਦੀਆਂ ਉਂਗਲੀਆਂ ਹੋਰ ਅਖੌਤੀ ਡੇਰੇਦਾਰਾਂ ਵਿਰੁੱਧ ਵੀ ਉੱਠਣੀਆਂ ਸ਼ੁਰੂ ਹੋਣ ਲੱਗ ਪਈਆਂ ਹਨ ਪਰ ਸਾਨੂੰ ਦੁੱਖ ਇਸ ਗੱਲ ਦਾ ਹੈ ਕਿ ਬਹੁਤੇ ਲੋਕਾਂ ਨੇ ਸਾਡੀ ਚਿਤਾਵਨੀ ਉੱਤੇ ਕੰਨ ਤਾਂ ਕੀ ਧਰਨਾ ਸੀ ਉਲਟਾ ਉਸਦੇ ਡੇਰੇ 'ਚ 'ਸੇਵਾ ਕਰਨ' ਅਤੇ 'ਭਾਂਡੇ ਟੀਂਡੇ ਸਾਫ ਕਰਨ' ਵਾਲਿਆਂ ਦੀਆਂ ਭੀੜਾਂ ਵਧਣ ਲੱਗੀਆਂ। ਜਦੋਂ ਇਕ ਪੱਤਰਕਾਰ ਨੇ ਉਸ ਬਾਰੇ ਸੱਚ ਸੁਣਾਇਆ ਸੀ ਤਾਂ ਉਸਦੇ 'ਚੇਲੇ ਚਪਟੇ' ਅੱਗ ਉਗਲਦੇ ਹੋਏ ਉਸ ਪੱਤਰਕਾਰ ਵਿਰੁੱਧ ਕੋਰਟ 'ਚ ਦੇਖ ਲੈਣ ਦੀਆਂ ਧਮਕੀਆਂ ਦੇਣ ਲੱਗੇ। ਹੁਣ ਉਸਦੇ 'ਪ੍ਰਵਚਨਾਂ' ਉਤੇ ਝੱਟਪੱਟ ਪਾਬੰਦੀ ਲਾਉਣ ਲਈ ਪੱਬਾਂ ਭਾਰ ਹੋਏ ਪਏ ਹਾਕਮਾਂ ਨੇ ਵੀ ਉਦੋਂ ਸੱਚ ਦੀ ਤਹਿ ਤੱਕ ਜਾਣ ਦੀ ਕੋਸ਼ਿਸ਼ ਨਹੀਂ ਸੀ ਕੀਤੀ ਜਦ ਇਸੇ ਬਾਬੇ ਦੇ ਸ਼ਿਸ਼ਕਾਰੇ ਹੋਏ 'ਯੋਧੇ' ਆਮ ਲੋਕਾਂ ਦੇ ਗਲ ਵੀ ਪੈਣ ਲੱਗ ਪਏ ਸਨ।

ਜੋ ਕੁੱਝ ਭਨਿਆਰਾ ਵਾਲਾ ਕਰਦਾ ਰਿਹਾ, ਜੋ ਕੁੱਝ ਉਸਦੇ ਡੇਰੇ 'ਚ ਹੁੰਦਾ ਰਿਹਾ, ਬਹੁਤੇ ਡੇਰਿਆਂ 'ਚ ਥੋੜੇ ਬਹੁਤੇ ਫਰਕ ਨਾਲ ਲੱਗਭਗ ਇਵੇਂ ਹੀ ਵਾਪਰ ਰਿਹਾ ਹੈ। ਜਿੱਥੇ ਇਨ੍ਹਾਂ ਲੋਕਾਂ ਨਾਲ ਸੈਂਕੜਿਆਂ ਦੀ ਗਿਣਤੀ ਵਿਚ ਅਖੌਤੀ ਸੇਵਾਦਾਰਾਂ ਦੀ ਸ਼ਕਲ ਵਿਚ ਵਿਹਲੜ ਬੰਦੇ ਜੁੜੇ ਹੋਏ ਹਨ ਜੋ ਕਿ ਇਨ੍ਹਾਂ ਦੇ ਪ੍ਰਚਾਰ-ਪ੍ਰਸਾਰ ਦਾ ਮੁੱਖ ਥੰਮ ਹਨ ਉੱਥੇ ਮਾਨਸਿਕ ਠੁੰਮਣੇ ਅਤੇ ਲਾਲਸਾਵਾਂ ਦੀ ਪੂਰਤੀ ਲਈ ਜਦ ਭੀੜਾਂ ਦੀਆਂ ਭੀੜਾਂ ਹਫਤਿਆਂ ਬੱਧੀ ਰਹਿਕੇ ਮੁਫਤ ਸੇਵਾ ਲਈ ਹਾਜ਼ਰ ਹੋਣ ਤਾਂ ਫਿਰ ਅੰਨੀ ਕਮਾਈ ਤੇ ਨਜ਼ਾਇਜ਼ ਕਬਜਿਆਂ ਦੇ ਨਾਲ ਨਾਲ ਇੱਜਤ ਆਬਰੂ ਨਾਲ ਹੁੰਦੇ ਖਿਲਵਾੜ ਕੰਨੀ ਕੌਣ ਝਾਕ ਸਕਦਾ ਹੈ? ਜਦ ਵੋਟਾਂ ਦੇ ਵਣਜਾਰੇ ਅਜਿਹੇ ਸਾਧਾਂ ਅੱਗੇ ਡੰਡੌਤ ਵੰਦਨਾ ਕਰਦੇ ਫਿਰਨ ਤਾਂ ਅਜਿਹੇ ਗੁਰੂ-ਘੰਟਾਲਾਂ ਦਾ 'ਦਿਮਾਗ' ਖਰਾਬ ਹੋਣੋਂ ਵੀ ਫਿਰ ਕੌਣ ਰੋਕ ਸਕਦਾ ਹੈ?

ਭਨਿਆਰਾਂ ਵਾਲੇ ਦਾ ਸਾਰਾ ਹੀਜ਼-ਪਿਆਜ਼ ਮੀਡੀਏ 'ਚ ਸਾਹਮਣੇ ਆ ਰਿਹਾ ਹੈ, ਇਸ ਕਰਕੇ ਅਸਾਂ ਉਸਦਾ ਅਤੀਤ ਫਰੋਲਦੀ ਕੋਈ ਲੰਬੀ ਕਥਾ-ਕਹਾਣੀ ਨਹੀਂ ਲਿਖਣੀ। ਸਾਡੇ ਪਾਠਕ ਵੀ ਬੜੇ ਸਿਆਣੇ ਹਨ ਇਸੇ ਕਰਕੇ ਅਸਾਂ ਉਸ ਵਿਰੁੱਧ ਤੇ ਹੁਣ ਸਿਰਫ ਉਸੇ ਵਿਰੁੱਧ ਹੀ 'ਚੀਕ ਚਿਹਾੜਾ' ਪਾ ਰਹੇ ਵਿਸ਼ੇਸ਼ ਲੋਕਾਂ ਬਾਰੇ ਵੀ ਕੋਈ ਟਿੱਪਣੀ ਨਹੀਂ ਕਰਨੀ ਪਰ ਐਨਾ ਜ਼ਰੂਰ ਆਖਾਂਗੇ ਕਿ ਤੁਹਾਡੇ ਵੱਲੋਂ ਇਹਨਾਂ 'ਦੁਮ ਛੱਲਿਆਂ' ਅੱਗੇ ਮਾਇਆ ਦੇ ਲਾਏ ਜਾਂਦੇ ਅੰਬਾਰਾਂ ਵਿਚੋਂ ਹੀ ਕੁੱਝ ਕੁ ਹਿੱਸਾ ਤਾਂ ਤੁਹਾਨੂੰ ਫਿਰ ਭਰਮਾਉਣ ਲਈ 'ਲੋਕ ਸੇਵਾ' ਦੇ ਨਾਂ ਉਤੇ ਖਰਚ ਕਰ ਦਿੱਤਾ ਜਾਂਦਾ ਹੈ ਅਤੇ ਬਾਕੀ ਜ਼ਮੀਨ ਜਾਇਦਾਦ ਬਣਾਉਣ ਅਤੇ ਐਸ਼ੋ ਇਸ਼ਰਤ ਤੇ ਅਗਲੀਆਂ ਪੀੜ੍ਹੀਆਂ ਲਈ ਸਾਂਭ ਸੰਭਾਲ ਲਿਆ ਜਾਂਦਾ ਹੈ।

ਡੇਰਿਆਂ ਸੰਸਥਾਵਾਂ ਰਾਹੀਂ ਹੁੰਦੀ ਅਖੌਤੀ ਬੱਲੇ ਬੱਲੇ ਅਤੇ ਇਨ੍ਹਾਂ ਰੱਬ ਦੇ ਨਾਂ ਉੱਤੇ ਖੁੱਲੀਆਂ ਦੁਕਾਨਾਂ ਤੋਂ ਹੁੰਦੀ ਮੋਟੀ ਕਮਾਈ ਦਾ ਕਾਰਨ ਹੀ ਹੈ ਕਿ ਜਿੱਥੇ 'ਕਬੀਲਦਾਰ ਮਹੰਤ' ਦੇ ਡੇਰੇ ਦਾ ਵਾਰਸ ਉਸਦਾ ਹੀ ਕੋਈ 'ਸਕਾ ਸ਼ੋਹਦਰਾ' ਥਾਪਿਆ ਜਾਂਦਾ ਹੈ ਉੱਥੇ 'ਛੜੇ ਛਾਂਟ' ਡੇਰੇਦਾਰ ਦੇ ਮਰਨ ਉਤੇ ਉਸਦੇ ਚੇਲਿਆਂ 'ਚੋਂ ਅਗਲਾ 'ਚੌਧਰੀ' ਮੁੱਖ ਸੇਵਾਦਾਰ ਬਣਨ ਲਈ ਜੁੱਤੀ ਖੜਕਦੀ ਹੈ। ਅਕਸਰ ਹੀ ਮੁਖੀ ਦੇ 'ਪਰਲੋਕ ਸਿਧਾਰ' ਜਾਣ ਉਪਰੰਤ ਇਹਨਾਂ ਡੇਰਿਆਂ ਦੀ ਲੀਰੋ-ਲੀਰ ਹੁੰਦੀ ਗਾਥਾਂ ਤੇ 'ਤੁਹਮਤਬਾਜ਼ੀ' ਵੀ ਸਾਥੋਂ ਭੁੱਲੀ ਹੋਈ ਨਹੀਂ ਹੈ। ਬਹੁਤਾ ਸਮਾਂ ਨਹੀਂ ਰਹਿ ਗਿਆ ਕਿ ਸਾਡੇ ਇਹ ਸ਼ੰਕੇ ਵੀ ਨਿਰਮੂਲ ਨਹੀਂ ਰਹਿਣੇ ਕਿ ਜਿਥੇ ਇਹਨਾਂ ਵਿਚੋਂ ਬਹੁਤੇ ਡੇਰਿਆਂ ਨੇ ਸਮਾਜ ਵਿਰੋਧੀ ਅਨਸਰਾਂ ਦੀ ਪੁਸ਼ਤ ਪਨਾਹੀ ਦਾ ਸਥੱਲ ਬਣਨਾ ਹੈ ਉਥੇ ਇਹਨਾਂ ਵਿਚੋਂ ਹੀ ਬਹੁਤਿਆਂ ਦੇ ਹਥਿਆਰਾਂ ਦੇ ਮੂੰਹਾਂ ਨੇ ਸਾਡੇ ਸਮੇਤ ਦੂਜੀ ਧਿਰ ਜਾਂ ਮੱਤ ਦੇ ਡੇਰੇ ਵਿਰੁੱਧ ਵੀ ਅੱਗ ਉੱਗਲਣੀ ਹੈ। ਕਾਰਨ ਚੌਧਰ ਤੇ ਮਾਇਆ ਦੀ ਦੌੜ ਤਾਂ ਬਣਨਾ ਹੀ ਹੈ ਉਲਟਾ ਚੇਲਿਆਂ ਦੀ ਨਫਰੀ ਵਧਾਉਣਾ ਤੇ ਸਾਡੇ ਵੱਲੋਂ ਇਹਨਾਂ ਦਾ ਲੋਕ ਵਿਰੋਧੀ ਖਾਸਾ ਨੰਗਾ ਕਰਨਾ ਵੀ ਹੋਣਾ ਹੈ ਉਦੋਂ ਜੋ ਹਾਲ ਜਨ ਸਾਧਾਰਨ ਦਾ ਹੋਣਾ ਹੈ ਉਹ ਚਿੰਤਾ ਦਾ ਵਿਸ਼ਾ ਹੈ। ਫਿਰ ਤਰੇਲੋ ਤਰੇਲੀਓ ਹੋਣ ਦਾ ਕੀ ਲਾਭ ਜੇ ਅਸਾਂ ਹੁਣੇ ਹੀ ਨਾ ਸੰਭਲੇ। ਉੱਠੋ! ਜਾਗੋ!! ਅਜੇ ਵੀ ਵੇਲਾ ਖੁੰਝਿਆ ਨਹੀਂ।

☆☆☆





# ਬੁਢੇਪਾ, ਸਰੀਰ ਦੇ ਸੈੱਲ ਅਤੇ ਆਧੁਨਿਕ ਖੋਜਾਂ

ਡਾ: ਸੁਰੇਸ਼ ਰਤਨ

ਡਾ:ਸੁਰੇਸ਼ ਰਤਨ ਕੌਮਾਂਤਰੀ ਪ੍ਰਸਿੱਧੀ ਵਾਲਾ ਜੀਵ ਵਿਗਿਆਨੀ ਹੈ। ਉਹ ਪਿਛਲੇ 14 ਸਾਲ ਤੋਂ ਡੈਨਮਾਰਕ ਦੀ ਆਰਹੂਸ ਯੂਨੀਵਰਸਿਟੀ ਵਿੱਚ ਬੁਢਾਪੇ ਦੇ ਵਿਸ਼ੇ ਉੱਪਰ ਖੋਜ ਤੇ ਅਧਿਆਪਨ ਕਰ ਰਿਹਾ ਹੈ। ਅੰਗਰੇਜ਼ੀ ਤੇ ਡੈਨਿਸ਼ ਭਾਸ਼ਾਵਾਂ ਦੇ ਅਖਬਾਰਾਂ, ਰਸਾਲਿਆਂ ਤੇ ਟੈਲੀਵੀਜ਼ਨ ਪ੍ਰੋਗਰਾਮਾਂ ਵਿੱਚ ਉਹਨਾਂ ਬਾਰੇ ਅਕਸਰ ਹੀ ਚਰਚਾ ਹੁੰਦੀ ਰਹਿੰਦੀ ਹੈ। ਅੰਮ੍ਰਿਤਸਰ ਦੇ ਜੰਮਪਲ ਡਾ: ਸੁਰੇਸ਼ ਰਤਨ ਨਾਲ ਡੈਨਮਾਰਕ ਦੀ ਪ੍ਰਮੁੱਖ ਅਖਬਾਰ ਵਿਚ ਛਪੀ ਮੁਲਾਕਾਤ ਦਾ ਪੰਜਾਬੀ ਰੂਪ ਤਰਕਸ਼ੀਲ ਦੇ ਪਾਠਕਾਂ ਲਈ ਛਾਪ ਰਹੇ ਹਾਂ। ......ਅਦਾਰਾ



ਬੜੀ ਹੈਰਾਨੀ ਦੀ ਗੱਲ ਹੈ ਕਿ ਕੁਦਰਤ ਨੇ ਇਨਸਾਨ ਵਰਗਾ ਅਤਿ ਗੁੰਝਲਦਾਰ ਜੀਵ ਬਣਾਇਆ ਹੈ, ਲੇਕਿਨ ਉਸ ਨੂੰ ਹਮੇਸ਼ਾ ਲਈ ਜਿਉਂਦੇ ਰਹਿਣ ਵਾਸਤੇ ਹੋਰ ਜੀਨ ਨਹੀਂ ਦਿੱਤੇ। ਮਨੁੱਖ ਦੇ ਪਹਿਲੇ ਤਿੰਨ-ਚਾਰ ਦਹਾਕਿਆਂ 'ਚ ਸੈਲ ਬੜੇ ਠੀਕ- ਠਾਕ ਕੰਮ ਕਰਦੇ ਹਨ। ਬੱਚੇ ਜਦੋਂ ਡਿੱਗਦੇ-ਢਹਿੰਦੇ ਹਨ ਤਾਂ ਸਰੀਰ ਖੁਦ-ਬ-ਖੁਦ ਉਸ ਜ਼ਖਮ ਦੀ ਮੁਰੰਮਤ ਕਰਦਾ ਹੈ ਅਤੇ ਹੋਰ ਕਈ ਤਰ੍ਹਾਂ ਨਾਲ ਸਾਂਭ-ਸੰਭਾਲ ਕਰਦਾ ਹੈ। ਲੇਕਿਨ ਜਿਓਂ-ਜਿਓਂ ਸਾਡੀ ਉਮਰ ਵਧਦੀ ਹੈ, ਸਾਂਭ-ਸੰਭਾਲ ਦੇ ਤਰੀਕੇ ਕਮਜ਼ੋਰ ਪੈਂਦੇ ਜਾਂਦੇ ਹਨ ਅਤੇ ਸਾਨੂੰ ਕਈ ਕਿਸਮ ਦੀਆਂ ਬਿਮਾਰੀਆਂ ਆ ਘੇਰਦੀਆਂ ਹਨ। ਕੁੱਝ ਡੈਨਿਸ਼ ਤੇ ਵਿਦੇਸ਼ੀ ਵਿਗਿਆਨੀਆਂ ਨਾਲ ਮਿਲਕੇ ਡਾਕਟਰ ਰਤਨ ਬੁਢੇਪੇ ਦੇ ਸੁਆਲ ਤੇ ਕੰਮ ਕਰ ਰਹੇ ਹਨ। ਉਨ੍ਹਾਂ ਦੀਆਂ ਖੋਜਾਂ ਰਾਹੀਂ ਕਈ ਅਹਿਮ ਅਤੇ ਨਵੇਂ ਨਤੀਜੇ ਸਾਹਮਣੇ ਆ ਰਹੇ ਹਨ। ਜਿੰਨਾਂ ਰਾਹੀਂ ਇਹ ਸਮਝ ਪੈਦਾ ਹੁੰਦੀ ਹੈ ਕਿ ਸਰੀਰ ਦੇ ਸੈਲਾਂ ਨੂੰ ਤਾਕਤ ਕਿਵੇਂ ਮਿਲਦੀ ਹੈ। ਡਾ: ਰਤਨ ਦਾ ਕਹਿਣਾ ਹੈ ਕਿ ਉਹ ਤੁਹਾਨੂੰ ਅਮਰ ਤਾਂ ਨਹੀਂ ਕਰ ਸਕਦਾ ਲੇਕਿਨ ਤੁਹਾਡਾ ਬੁਢਾਪਾ ਵਧੀਆ ਅਤੇ ਸਿਹਤਮੰਦ ਜ਼ਰੂਰ ਕਰ ਦੇਵੇਗਾ।

ਸਾਡੇ ਸੈੱਲ ਸਾਡਾ ਸਰੀਰ, ਆਪਣੀ ਸਾਂਭ-ਸੰਭਾਲ ਖੁਦ ਕਰਦਾ ਹੈ ਅਤੇ ਇਸੇ ਕਰਕੇ ਅਸੀਂ ਜਿਉਂਦੇ ਰਹਿੰਦੇ ਹਾਂ, ਜੇ ਇਹ ਸਭ ਕੁੱਝ ਤੇ ਹੋਰ ਬਚਾਓ ਢੰਗ ਨਾ ਹੁੰਦੇ ਤਾਂ ਇਕ ਦਿਨ ਵੀ ਜਿਉਂ ਸਕਣਾ ਸੰਭਵ ਨਹੀਂ ਸੀ। ਇਹ ਸਾਰਾ ਸਿਸਟਮ ਜਿੰਦਗੀ ਦੇ ਵੀਹ, ਤੀਹ, ਚਾਲੀ ਸਾਲਾਂ ਤੱਕ ਬੜੇ ਸੁਚੱਜੇ ਢੰਗ ਨਾਲ ਕੰਮ ਕਰਦਾ ਰਹਿੰਦਾ ਹੈ ਤਾਂ ਹੀ ਅਸੀਂ ਬਚਪਨ, ਲੜਕਪਨ ਅਤੇ ਜਵਾਨੀ ਵਿਚ ਪਹੁੰਚਦੇ ਹਾਂ ਤਾਂ ਕਿ ਜ਼ਿੰਦਗੀ ਦਾ ਮੰਤਵ ਪੂਰਾ ਕੀਤਾ ਜਾ ਸਕੇ। ਇਕ ਵਿਗਿਆਨਕ ਨਜ਼ਰੀਏ ਅਨੁਸਾਰ ਜ਼ਿੰਦਗੀ ਦਾ ਮਕਸਦ ਹੈ, ਨਸਲਾਂ ਨੂੰ ਚੱਲਦੇ ਰੱਖਣਾ, ਬੱਚੇ ਪੈਦਾ ਕਰਨੇ, ਆਪਣੀ ਜੀਨ ਅਗਲੀ ਨਸਲ ਨੂੰ ਦੇਣੇ। ਜੀਨ ਹਮੇਸ਼ਾਂ ਹਮੇਸ਼ਾਂ ਕੰਮ ਕਰਦੇ ਰਹਿ ਸਕਦੇ ਹਨ। ਕੋਈ ਐਸਾ ਜੀਵ ਵਿਗਿਆਨਕ ਵਿਧਾਨ ਨਹੀਂ ਜੋ ਕਹਿੰਦਾ ਹੋਵੇ ਕਿ ਅਸੀਂ ਹਮੇਸ਼ਾਂ ਜਿਉਂਦੇ ਨਹੀਂ ਰਹਿ ਸਕਦੇ।

ਜਦੋਂ ਜੀਨ ਪੰਜਾਹ-ਸੱਠ ਸਾਲਾਂ ਦੇ ਹੋਣ ਲਗਦੇ ਹਨ ਤੇ ਉਨ੍ਹਾਂ ਨੂੰ ਲਗਦਾ ਹੈ ਕਿ ਉਨ੍ਹਾਂ ਆਪਣਾ ਕੰਮ ਪੂਰਾ ਕਰ ਲਿਆ ਹੈ ਤਾਂ ਉਹ ਬਾਏ-ਬਾਏ ਕਰਨ ਲੱਗ ਪੈਂਦੇ ਹਨ। ਡਾ. ਰਤਨ ਮੁਤਾਬਿਕ ਐਸੇ ਕੋਈ ਜ਼ੀਨ ਨਹੀਂ ਜੋ ਸਾਨੂੰ ਮਾਰ ਰਹੇ ਹੋਣ। ਮੌਤ ਦਾ ਕੋਈ ਦੇਵਤਾ ਨਹੀਂ, ਦੇਵਤਾ ਜ਼ਿੰਦਗੀ ਦਾ ਹੁੰਦਾ ਹੈ। ਇਹ ਗੱਲ ਰੌਸ਼ਨੀ ਤੇ ਹਨ੍ਹੇਰੇ ਵਾਂਗ ਹੈ। ਕੋਈ ਅਜਿਹੀ ਮਸ਼ੀਨ ਨਹੀਂ ਬਣ ਸਕਦੀ ਜੋ ਹਨ੍ਹੇਰਾ ਫੈਲਾ ਸਕਦੀ ਹੋਵੇ। ਤੁਸੀਂ ਰੌਸ਼ਨੀ ਦਾ ਇਕ ਬਟਨ ਬੰਦ ਕਰਕੇ ਹਨ੍ਹੇਰਾ ਕਰ ਸਕਦੇ ਹੋ, ਲੇਕਿਨ ਹਨੇਰਾ ਰਚਾ ਨਹੀਂ ਸਕਦੇ। ਰੌਸ਼ਨੀ ਦੀ ਅਣਹੋਂਦ ਹਨ੍ਹੇਰਾ ਹੈ। ਹਨ੍ਹੇਰੇ ਦੀ ਆਪਣੀ ਕੋਈ ਹੋਂਦ ਨਹੀਂ। ਇਸੇ ਤਰ੍ਹਾਂ ਸਾਡੇ ਸਰੀਰ ਵਿੱਚ ਐਸਾ ਕੁੱਛ ਨਹੀਂ, ਜੋ ਇਹ ਫੈਸਲਾ ਕਰੇ ਕਿ ਹੁਣ ਮਰ ਜਾਣ ਦਾ ਵਕਤ ਆ ਗਿਆ ਹੈ। ਸਰੀਰ ਆਪਣੇ ਆਖਰੀ ਸਾਹ ਤਕ ਇਹੀ ਕੋਸ਼ਿਸ਼ ਕਰਦਾ ਹੈ ਕਿ ਉਹ ਮਰੇ ਨਾ। ਸਮੱਸਿਆ ਇਹ ਹੈ ਕਿ ਸਰੀਰ ਇੰਨਾ ਗੁੰਝਲਦਾਰ ਤੇ ਕਈ ਤਹਿਆਂ ਵਾਲਾ ਸਿਸਟਮ ਹੈ, ਕੁਝ ਨਾ ਕੁਝ ਤੇ ਕਦੀ ਨਾ ਕਦੀ ਖਰਾਬ ਹੁੰਦਾ ਹੀ ਰਹਿੰਦਾ ਹੈ। ਇਸ ਕਰਕੇ ਜੀਵਨ ਦਾ ਅੰਤ ਹੋ ਜਾਂਦਾ ਹੈ।

ਮਨੁੱਖ ਦੇ ਸਰੀਰ ਦੇ ਹਰ ਸੈੱਲ ਵਿਚ ਕੋਈ ਇੱਕ ਲੱਖ ਜੀਨ ਹੁੰਦੇ ਹਨ ਅਤੇ ਉਨ੍ਹਾਂ ਵਿਚੋਂ ਕੋਈ ਪੰਜਾਹ ਬੁਢਾਪੇ ਨਾਲ ਸਬੰਧਿਤ ਹੁੰਦੇ ਹਨ। ਪਰ ਇਹ ਪੰਜਾਹ ਜੀਨ ਇਕ ਦੂਜੇ ਨਾਲ ਐਨੇ ਤਰੀਕਿਆ ਨਾਲ ਮੇਲ-ਸੁਮੇਲ ਕਰਦੇ ਹਨ ਕਿ ਸਾਨੂੰ ਇਕ ਅੱਗੇ ਹੋਰ ਪੰਦਰਾਂ ਸਿਫਰਾਂ ਲਾਉਣੀਆਂ ਪੈਣਗੀਆਂ, ਮਤਲਬ ਕਿ ਹਜ਼ਾਰ ਖਰਬ ਤਰੀਕੇ। ਬੱਸ ਇੱਥੇ ਹੀ ਗੜਬੜ ਹੋ ਜਾਂਦੀ ਹੈ ਤੇ ਇਹੀ ਇਕ ਵਿਗਿਆਨਕ ਕਾਨੂੰਨ ਹੈ ਕਿ ਕੋਈ ਵੀ ਕੈਮੀਕਲ ਰੀਐਕਸ਼ਨ ਹਰ ਵੇਲੇ ਸੌ ਪ੍ਰਤੀਸ਼ਤ ਠੀਕ ਨਹੀਂ ਰਹਿ ਸਕਦਾ। ਭਾਵੇਂ ਜੀਨ ਪੰਜਾਹ ਹੀ ਹੋਣ ਲੇਕਿਨ ਉਨ੍ਹਾਂ ਦੇ ਆਪਸੀ ਪ੍ਰਭਾਵਾਂ ਵਿੱਚ ਕਿਧਰੇ ਨਾ ਕਿਧਰੇ ਕੁਝ ਨਾ ਕੁਝ ਗੜਬੜ ਹੋ ਜਾਣ ਦੀ ਸੰਭਾਵਨਾ ਹਰ ਸਮੇਂ ਹੁੰਦੀ ਹੈ ਤੇ ਕੈਮੀਕਲ ਤਰੀਕੇ ਹਰ ਸਮੇਂ ਬਿਲਕੁਲ ਹੀ ਠੀਕ ਕੰਮ ਕਰਦੇ ਰਹਿੰਦੇ ਤਾਂ ਕਿਸੇ ਵੀ ਜੀਵ ਜੰਤੂ

ਦਾ ਵਿਕਾਸ ਨਹੀਂ ਸੀ ਹੋਣਾ। ਜੋ ਜੀਵ ਸਭ ਤੋਂ ਪਹਿਲਾਂ ਬਣ ਗਿਆ ਸੋ ਬਣ ਗਿਆ। ਕਿਸੇ ਨਵੇਂ ਜੀਵ ਨੇ ਵਿਕਸਤ ਨਹੀਂ ਸੀ ਹੋਣਾ। ਜੀਵਾਂ ਦੇ ਵਿਕਾਸ ਲਈ ਕੈਮੀਕਲ ਰੀਐਕਸ਼ਨਾਂ ਵਿਚ ਗਲਤੀਆਂ ਤੇ ਸੁਧਾਰ ਹੋਣੇ ਜ਼ਰੂਰੀ ਹਨ, ਲੇਕਿਨ ਇਹੀ ਗਲਤੀਆਂ ਤੇ ਤੋੜ-ਫੋੜ ਮੌਤ ਦਾ ਕਾਰਨ ਵੀ ਬਣਦੀਆਂ ਹਨ।

ਕੁੱਝ ਲੋਕ ਬੜੀ ਲੰਮੀ ਉਮਰ ਤੱਕ ਪਹੁੰਚ ਜਾਂਦੇ ਹਨ। ਦੋ ਕੁ ਪੁਸ਼ਤਾਂ ਪਹਿਲਾਂ ਜੇ ਕੋਈ ਪੰਜਾਹ-ਸੱਠ ਸਾਲ ਦੀ ਉਮਰ ਤੱਕ ਵੀ ਪਹੁੰਚ ਜਾਂਦਾ ਤਾਂ ਬੜੀ ਵੱਡੀ ਗੱਲ ਮੰਨੀ ਜਾਂਦੀ ਸੀ। ਹੁਣ ਸਾਡੇ ਵਿਚੋਂ ਬਹੁਤੇ 75-80 ਸਾਲ ਤੱਕ ਜਿਉਣਾ ਆਮ ਸੋਚ ਸਕਦੇ ਹਨ। ਇਕ ਫਰੈਂਚ ਔਰਤ 122 ਸਾਲ 5 ਮਹੀਨੇ 14 ਦਿਨਾਂ ਦੀ ਉਮਰ ਭੋਗਕੇ ਮਰੀ। ਹੋ ਸਕਦਾ ਹੈ ਕਿ ਮਨੁੱਖ ਦੀ ਉਮਰ 150 ਸਾਲ ਜਾਂ 160 ਸਾਲਾਂ ਤੱਕ ਪਹੁੰਚ ਜਾਵੇ। ਲੇਕਿਨ ਉਹ ਕੋਈ ਟਾਂਵੇਂ-ਟੱਲੇ ਮਨੁੱਖ ਹੀ ਹੋਣਗੇ। ਹੁਣ ਸੌ ਵਿਚੋਂ ਇਕ ਮਨੁੱਖ 100 ਸਾਲ ਦੀ ਉਮਰ ਤੋਂ ਅੱਗੇ ਲੰਘਦਾ ਹੈ। ਭਵਿੱਖ ਵਿਚ ਇਹ ਗਿਣਤੀ 2% ਹੋ ਜਾਵੇਗੀ। ਅਸੀਂ ਕਦੇ ਵੀ 500 ਸਾਲ ਨਹੀਂ ਜਿਉਣ ਲੱਗੇ। ਸਾਡੀਆਂ ਖੋਜਾਂ ਦਾ ਮੰਤਵ ਉਮਰ ਵਧਾਉਣਾ ਨਹੀਂ, ਸਗੋਂ ਜ਼ਿੰਦਗੀ ਨੂੰ ਉੱਤਮ ਬਨਾਉਣਾ, ਬੁਢਾਪਾ ਸਿਹਤਮੰਦ ਕਰਨਾ ਹੈ। ਲੱਗਭਗ ਸਾਰੀਆਂ ਵੱਡੀਆਂ ਬਿਮਾਰੀਆਂ ਬੁਢਾਪੇ ਵਿਚ ਪ੍ਰਤੱਖ ਹੁੰਦੀਆਂ ਹਨ। ਡਾ. ਰਤਨ ਦੀ ਖੋਜ ਮੁਤਾਬਿਕ ਜੇ ਸੈੱਲਾਂ ਨੂੰ ਥੋੜ੍ਹੀ ਦੇਰ ਗਰਮ ਕੀਤਾ ਜਾਵੇ ਤਾਂ ਉਨ੍ਹਾਂ ਵਿਚ ਕਈ ਫਾਇਦੇਮੰਦ ਅਸਰ ਹੁੰਦੇ ਹਨ। ਕੁਝ ਤਣਾਓ ਸਰੀਰ ਲਈ ਚੰਗਾ ਹੈ। ਲੇਕਿਨ, ਮਹੱਤਵਪੂਰਨ ਸਵਾਲ ਹੈ ਕਿ ਤਣਾਓ ਕਿੰਨਾ ਹੋਵੇ। ਹੋਰ ਖੋਜ ਬਾਅਦ ਹੀ ਇਸਦਾ ਜੁਆਬ ਮਿਲੇਗਾ। ਤਾਜ਼ਾ ਕੀਤੇ ਤਜਰਬਿਆਂ ਮੁਤਾਬਿਕ ਜੇ ਲੈਬਾਰਟਰੀ 'ਚ ਰੱਖੇ ਸੈੱਲਾਂ ਨੂੰ ਆਮ ਤਾਪਮਾਨ 37° ਦੀ ਬਜਾਏ ਹਫਤੇ ਵਿੱਚ ਦੋ ਵਾਰੀ ਅੱਧੇ-ਅੱਧੇ ਘੰਟੇ ਲਈ 41° ਉੱਪਰ ਰੱਖਿਆ ਜਾਵੇ ਤਾਂ ਉਨ੍ਹਾਂ ਵਿੱਚ ਬੁਢਾਪੇ ਵਿੱਚ ਹੋਣ ਵਾਲੀਆਂ ਕਈ ਤਬਦੀਲੀਆਂ ਨਹੀਂ ਹੁੰਦੀਆਂ। ਭਾਵ, ਜੇ ਸੈੱਲਾਂ ਨੂੰ ਕੁੱਝ ਵਾਧੂ ਤਣਾਓ ਦਿੱਤਾ ਜਾਵੇ ਤਾਂ ਇਸ ਨਾਲ ਉਨਾਂ ਦੇ ਆਪਣੇ ਹੀ ਸਾਂਭ-ਸੰਭਾਲ ਦੇ ਤਰੀਕਿਆਂ ਵਿੱਚ ਵਾਧਾ ਹੁੰਦਾ ਹੈ ਤੇ ਉਹ ਜ਼ਿਆਦਾ ਵਧੀਆ ਜਿਉਂ ਸਕਦੇ ਹਨ। ਚੰਗਾ ਬੁਢਾਪਾ ਮਾਨਣ ਲਈ ਕੁਝ ਸਿੱਧੇ-ਸਾਦੇ ਤਰੀਕੇ ਵੀ ਹੋ ਸਕਦੇ ਹਨ। ਆਪਣੇ ਜਿਉਣ-ਢੰਗ ਨੂੰ ਬਦਲਣਾ, ਆਪਣੇ ਸਰੀਰ ਨੂੰ ਸਮਝਣਾ ਅਤੇ ਆਪਣੀ ਮਾਨਸਿਕਤਾ ਨੂੰ ਚੜ੍ਹਦੀ ਕਲਾ ਵਿਚ ਰੱਖਣਾ। ਆਪਣੇ- ਆਪਨੂੰ ਖੁਸ਼ ਤੇ ਚੜ੍ਹਦੀ ਕਲਾ ਵਿਚ ਰੱਖਣਾ ਬਜ਼ੁਰਗਾਂ ਲਈ ਐਨਾ ਸੌਖਾ ਨਹੀਂ, ਕਿਉਂਕਿ ਅੱਜ ਕੱਲ੍ਹ ਦੇ ਸਮਾਜ ਵਿਚ ਸਾਰਾ ਜ਼ੋਰ ਜਵਾਨੀ, ਜੋਬਨ ਅਤੇ ਸੁੰਦਰਤਾ ਉੱਪਰ ਹੈ। ਇਸ ਕਰਕੇ ਬਜ਼ੁਰਗਾਂ ਦੇ ਮਨਾਂ ਵਿੱਚ ਇਸ ਕਰਕੇ ਤਣਾਓ ਪੈਦਾ ਹੋ ਜਾਂਦਾ ਹੈ ਕਿ ਸਮਾਜ ਵਿਚ ਉਨ੍ਹਾਂ ਲਈ ਕੋਈ ਥਾਂ ਨਹੀਂ। ਇਸ ਤਣਾਓ ਦਾ ਅਸਰ ਉਨ੍ਹਾਂ ਦੀ ਸਿਹਤ ਉੱਪਰ ਪੈਂਦਾ ਹੈ ਤੇ ਉਮਰ ਘਟਦੀ ਹੈ। ਅਜੇ ਸਾਨੂੰ ਇਹ ਨਹੀਂ ਪਤਾ ਕਿ ਮਨ ਦੇ ਵਿਚਾਰਾਂ ਦਾ ਅਸਰ ਸਰੀਰ ਦੀ ਸਿਹਤ ਉੱਪਰ ਕਿਵੇਂ ਪੈਂਦਾ ਹੈ? ਕਿਉਂਕਿ ਇਹ ਸਮਝਣ ਲਈ ਮਨੋਵਿਗਿਆਨੀਆਂ ਤੇ ਜੀਵ ਵਿਗਿਆਨੀਆਂ ਨੂੰ ਰਲਕੇ ਖੋਜਾਂ ਕਰਨੀਆਂ ਪੈਣਗੀਆਂ ਜੋ ਅਜੇ ਉਹ ਕਰਦੇ ਨਹੀਂ। ਲੇਕਿਨ ਐਨਾ ਜ਼ਰੂਰ ਹੈ ਕਿ ਆਸ਼ਾਵਾਦੀ ਤੇ ਹਾਂ-ਪੱਖੀ ਸੋਚਣੀ ਦਾ ਸਿਹਤ ਉੱਪਰ ਚੰਗਾ ਅਸਰ ਹੀ ਪੈਂਦਾ ਹੈ, ਜਿਸ ਨਾਲ ਸਰੀਰ ਲਈ ਆਪਣੇ-ਆਪਨੂੰ ਸੰਭਾਲਣਾ ਸੌਖਾ ਹੋ ਜਾਂਦਾ ਹੈ। ਵਧੀਆ ਜ਼ਿੰਦਗੀ ਬਣਾਉਣਾ ਹੀ ਬੁਢਾਪੇ ਦੀ ਖੋਜ ਦਾ ਮੁੱਖ ਮੰਤਵ ਹੈ। ਸਾਰੇ ਨਵੇਂ ਜੰਮੇ ਬੱਚੇ ਇਕੋ ਢੰਗ ਨਾਲ ਪੈਦਾ ਹੁੰਦੇ ਹਨ, ਲੇਕਿਨ ਜਿਉਂ-ਜਿਉਂ ਅਸੀਂ ਵੱਡੇ ਹੁੰਦੇ ਜਾਂਦੇ ਹਾਂ, ਸਾਡੇ ਜੀਨਾਂ ਵਿੱਚ ਤਬਦੀਲੀਆਂ ਹੁੰਦੀਆਂ ਜਾਂਦੀਆਂ ਹਨ ਤੇ ਅਸੀਂ ਹੋਰ ਵੀ ਵੱਖ-ਵੱਖ ਹੁੰਦੇ ਜਾਂਦੇ ਹਾਂ। ਕੋਈ ਦੋ ਮਨੁੱਖ ਇਕੋ ਤਰ੍ਹਾਂ ਬੁੱਢੇ ਨਹੀਂ ਹੁੰਦੇ। ਅਸੀਂ ਆਪਣੇ ਮਾਂ-ਪਿਓ ਦੀ ਕਾਪੀ ਜਾਂ ਨਕਲ ਵਾਂਗ ਆਪਣੀ ਜ਼ਿੰਦਗੀ ਸ਼ੁਰੂ ਕਰਦੇ ਹਾਂ ਲੇਕਿਨ ਬਾਅਦ ਵਿਚ ਅਸੀਂ ਮੌਲਿਕ ਹੁੰਦੇ ਜਾਂਦੇ ਹਾਂ। ਡਾ. ਸੁਰੇਸ਼ ਰਤਨ ਨੇ ਬੱਚਿਆਂ ਲਈ ਇੱਕ ਕਿਤਾਬ ' ਬਾਬਾ ਕਿੱਥੇ ਗਏ ' ਵੀ ਲਿਖੀ ਹੈ। ਜਿਸ ਵਿਚ ਮਨੁੱਖ ਕਿਓਂ ਮਰਦਾ ਹੈ, ਮਰਨ ਤੋਂ ਬਾਅਦ ਸਾਰੇ ਰੀਤੀ ਰਿਵਾਜ ਕਿਓਂ ਕੀਤੇ ਜਾਂਦੇ ਹਨ ਆਦਿ ਸੁਆਲਾਂ ਦੇ ਜੁਆਬ ਦਿੱਤੇ ਹੋਏ ਹਨ। ☆☆☆

### ਰੱਬ ਕਿੱਥੇ ਸੀ ?

ਕੀ ਰੱਬ ਵੇਖਦਾ ਨਹੀਂ ਸੀ?
ਜਦੋਂ ਇਨਸਾਨੀ ਜਿੰਦ 'ਤੇ ਭੀੜ ਪੈਂਦੀ,
ਮਨੁੱਖ ਗਲ-ਸੜ ਡੁੱਬਕੇ ਮਰ ਜਾਂਦੇ,
ਬੁੱਢੇ, ਜਵਾਨ, ਬੱਚੇ ਤੇ ਮਾਵਾਂ-ਧੀਆਂ,
ਕਿਆਮਤ ਰੱਬ ਦੀ ਦੇਖ ਕੇ ਡਰ ਜਾਂਦੇ।
ਕਦੇ ਅੱਗ ਵੀ ਲਗਦੀ ਫਸਲਾਂ ਨੂੰ,
ਖੇਤ ਹਰੇ-ਭਰੇ ਵੀ ਸੜ ਜਾਂਦੇ।
...... ਕੀ ਰੱਬ ਵੇਖਦਾ ਨਹੀਂ ਸੀ?
'ਕਦੇ ਡੱਬਵਾਲੀ ਬੱਚਿਆਂ ਨੂੰ ਅੱਗ ਲੱਗੇ,
ਜੀਵਨ ਮਾਪਿਆਂ ਦਾ ਲੰਗਾਰ ਦਿੱਤਾ,
ਕਦੇ ਕਾਰਗਿਲ ਵਿਚ ਵੀ ਜੰਗ ਲਗਦੀ,
ਸਾਡੇ ਸੈਂਕੜੇ ਜੁਆਨਾਂ ਨੂੰ ਮਾਰ ਦਿੱਤਾ,
ਰਾਖੀ ਲਈ ਬੈਠੇ ਬਹਾਦਰਾਂ ਨੂੰ,
ਜੱਖ ਬਰਫ ਨੇ ਸਦਾ ਲਈ ਠਾਰ ਦਿੱਤਾ,
......ਕੀ ਰੱਬ ਵੇਖਦਾ ਨਹੀਂ ਸੀ?

**ਸਤਿਨਾਮ ਗੋਂਦਾਰਾ, ਸੰਮੀ ਬਰਨਾਲਾ**

☆☆☆



# ਹਜ਼ਰਾਇਤ ਕੱਢਣਾ

ਕੁਲਦੀਪ ਕਰਮਗੜ੍ਹ

ਅਸੀਂ ਭਾਰਤੀ ਸਮਾਜ ਵਿਚ ਫੈਲੇ ਸਾਰੇ ਹੀ ਵਹਿਮਾਂ-ਭਰਮਾਂ ਤੇ ਅੰਧ-ਵਿਸ਼ਵਾਸ਼ਾਂ ਦਾ ਜ਼ਿਕਰ ਕਰੀਏ ਤਾਂ ਪੂਰੇ ਦਾ ਪੂਰਾ ਮੈਗਜ਼ੀਨ ਇਸ ਚਰਚਾ ਕਰਨ ਵਿਚ ਹੀ ਪੂਰਾ ਹੋ ਜਾਵੇਗਾ। ਪਰ ਇੱਥੇ ਮੈਂ ਇਕ ਅਜਿਹੇ ਨਿਰਆਧਾਰ ਅੰਧ-ਵਿਸ਼ਵਾਸ਼ ਬਾਰੇ ਜ਼ਿਕਰ ਕਰਨ ਜਾ ਰਿਹਾ ਹਾਂ ਜਿਸਨੇ ਸਾਡੇ ਬਹੁਗਿਣਤੀ ਲੋਕਾਂ ਨੂੰ ਆਪਣੀ ਲਪੇਟ ਵਿਚ ਲਿਆ ਹੋਇਆ ਹੈ। ਉਹ ਅੰਧ-ਵਿਸ਼ਵਾਸ਼ ਹੈ 'ਹਜ਼ਰਾਇਤ ਕੱਢਣਾ'। ਭਾਵੇਂ ਇਸ ਅੰਧ-ਵਿਸ਼ਵਾਸ਼ ਦਾ ਕੋਈ ਆਧਾਰ ਨਹੀਂ ਹੈ ਪਰ ਇਸਦੇ ਬਾਵਜੂਦ ਵੀ ਇਹ ਸਦੀਆਂ ਤੋਂ ਸਾਡੇ ਸਮਾਜ ਵਿਚ ਟਿਕਿਆ ਹੋਇਆ ਹੈ। ਇਸਦਾ ਕਾਰਨ ਸਿਰਫ ਤੇ ਸਿਰਫ ਲੋਕਾਂ ਦੀ ਅਨਪੜ੍ਹਤਾ ਤੇ ਅਵਿਗਿਆਨਕ ਸੋਚ ਹੈ। ਸਾਡੇ ਅਨਪੜ੍ਹ ਤੇ ਅਗਿਆਨੀ ਲੋਕ ਕਿਸੇ ਗੱਲ ਤੇ ਬਿਨਾਂ ਪਰਖ ਪੜਤਾਲ ਕੀਤੇ ਹੀ ਵਿਸ਼ਵਾਸ਼ ਕਰ ਲੈਂਦੇ ਹਨ। ਲੋਕਾਂ ਦੀ ਲਾਈਲੱਗ ਸੋਚ ਸਦਕਾ ਹੀ ਪਾਖੰਡੀ ਜਮਾਤ ਇਹਨਾਂ ਨੂੰ ਰੱਜਕੇ ਲੁੱਟਦੀ ਹੈ ਤੇ ਇਹਨਾਂ ਦਾ ਹਰ ਪੱਖੋਂ ਸ਼ੋਸ਼ਣ ਕਰਦੀ ਹੈ।

ਹਜ਼ਰਾਇਤ ਕੱਢਣ ਵਾਲੇ ਇਹ ਦਾਅਵਾ ਕਰਦੇ ਹਨ ਕਿ ਉਹ ਕਿਸੇ ਦੀ ਗੁਆਚੀ ਹੋਈ ਚੀਜ਼ ਜਾਂ ਚੋਰੀ ਹੋਈ ਚੀਜ਼ ਬਾਰੇ ਦੱਸ ਸਕਦੇ ਹਨ ਤੇ ਉਹ ਚੋਰੀ ਕਰਨ ਵਾਲੇ ਜਾਂ ਗੁਆਚੀ ਹੋਈ ਚੀਜ਼ ਨੂੰ ਚੁੱਕਣ ਵਾਲੇ ਇਨਸਾਨ ਦੀ ਫੋਟੋ ਵੀ ਦਿਖਾ ਸਕਦੇ ਹਨ। ਉਹਨਾਂ ਦਾ ਇਹ ਦਾਅਵਾ ਬਿਲਕੁਲ ਬਕਵਾਸ ਹੈ। ਅਸਲ ਵਿਚ ਇਹ ਪਖੰਡੀ ਲੋਕ ਇਕ ਵਿਗਿਆਨਕ ਵਿਧੀ ਦਾ ਨਜ਼ਾਇਜ਼ ਫਾਇਦਾ ਉਠਾਕੇ ਸਾਡੇ ਲੋਕਾਂ ਦੀ ਖੂਬ ਛਿੱਲ ਲਾ ਰਹੇ ਹਨ।

ਦਰਅਸਲ ਹਜ਼ਰਾਇਤ ਕੱਢਣਾ ਇਕ ਵਿਗਿਆਨਕ ਵਿਧੀ ਹੈ । ਇਸਨੂੰ ਹਿਪਨੋਨਿਜ਼ਮ ਜਾਂ ਸੰਮੋਹਨ ਕਰਨਾ ਵੀ ਕਿਹਾ ਜਾਂਦਾ ਹੈ। ਸੰਮੋਹਨ ਨੂੰ ਅੰਗਰੇਜ਼ੀ ਭਾਸ਼ਾ ਵਿਚ ਹਿਪਨੋਟਿਜ਼ਮ ਕਿਹਾ ਜਾਂਦਾ ਹੈ। ਹਿਪਨੋਟਿਜ਼ਮ ਸ਼ਬਦ ਯੂਨਾਨੀ ਭਾਸ਼ਾ ਦੇ ਸ਼ਬਦ 'ਹਿਪਨਾਜ਼' ਤੋਂ ਲਿਆ ਗਿਆ ਹੈ ਜਿਸਦੇ ਸ਼ਾਬਦਿਕ ਅਰਥ ਹਨ ਨੀਂਦ। ਇਸ ਲਈ ਸੰਮੋਹਨ ਜਾਂ ਹਿਪਨੋਟਿਜ਼ਮ ਤੋਂ ਨੀਂਦ ਦੇ ਅਰਥ ਹੀ ਕਹੇ ਜਾਂਦੇ ਹਨ। ਹਿਪਨੋਟਿਜ਼ਮ ਜਾਂ ਸੰਮੋਹਨ ਮਨ ਦੀ ਉਹ ਅਵਸਥਾ ਹੈ ਜਿਸ ਵਿਚ ਵਿਅਕਤੀ ਸੰਮੋਹਨ ਕਰਨ ਵਾਲੇ ਵਿਅਕਤੀ ਵੱਲੋਂ ਦਿੱਤੇ ਗਏ ਆਦੇਸ਼ਾਂ ਦੀ ਬਹੁਤ ਹੀ ਵਧੀਆ ਢੰਗ ਨਾਲ ਪਾਲਣਾ ਕਰਦਾ ਹੈ। ਇਸ ਅਵਸਥਾ ਵਿਚ ਵਿਅਕਤੀ ਦਾ ਸੁਚੇਤ ਮਨ ਭਾਵੇਂ ਸੁਸਤ ਹੁੰਦਾ ਹੈ ਪ੍ਰੰਤੂ ਉਸਦਾ ਅਵਚੇਤਨ ਮਨ ਕਾਫੀ ਸਰਗਰਮ ਹੁੰਦਾ ਹੈ। ਵਿਅਕਤੀ ਦੀ ਕਲਪਨਾ ਸ਼ਕਤੀ ਵਧ ਜਾਂਦੀ ਹੈ ਤੇ ਉਸਦੀ ਬੁੱਧੀ ਤੇਜ਼ ਤੇ ਚੌਕਸ ਹੋ ਜਾਂਦੀ ਹੈ। ਬੇਸ਼ੱਕ ਇਸ ਅਵਸਥਾ ਵਿਚ ਸੰਮੋਹਨ ਵਿਅਕਤੀ ਨੂੰ ਨੀਂਦ ਆਉਂਦੀ ਹੈ ਪ੍ਰੰਤੂ ਉਹ ਨੀਂਦ ਕੁਦਰਤੀ ਨੀਂਦ ਨਾਲੋਂ ਵੱਖਰੀ ਕਿਸਮ ਦੀ ਹੁੰਦੀ ਹੈ। ਉਹ ਇਕ ਬਣਾਉਟੀ ਕਿਸਮ ਦੀ ਨੀਂਦ ਹੁੰਦੀ ਹੈ। ਕੁਦਰਤੀ ਕਿਸਮ ਦੀ ਨੀਂਦ ਵਿਚ ਵਿਅਕਤੀ ਮਰੇ ਹੋਏ ਵਿਅਕਤੀ ਦੇ ਸਮਾਨ ਹੁੰਦਾ ਹੈ ਤੇ ਉਸਨੂੰ ਅਕਸਰ ਆਪਣੇ ਆਲੇ ਦੁਆਲੇ ਦੀ ਕੋਈ ਸੋਝੀ ਨਹੀਂ ਹੁੰਦੀ, ਪ੍ਰੰਤੂ ਸੰਮੋਹਨ ਸਮੇਂ ਜਿਹੜੀ ਨੀਂਦ ਹੁੰਦੀ ਹੈ ਉਸ ਵਿਚ ਵਿਅਕਤੀ ਸੰਮੋਹਨ ਕਰਨ ਵਾਲੇ ਵਿਅਕਤੀ ਦੇ ਆਦੇਸ਼ਾਂ ਨੂੰ ਸੁਣਦਾ ਹੈ ਤੇ ਉਹਨਾਂ ਆਦੇਸ਼ਾਂ ਉਪਰ ਆਪਣਾ ਧਿਆਨ ਕੇਂਦਰਿਤ ਕਰਦਾ ਹੈ ਅਤੇ ਉਹਨਾਂ ਦੀ ਪਾਲਣਾ ਕਰਦਾ ਹੈ।

ਬਿਲਕੁਲ ਏਸੇ ਹੀ ਵਿਧੀ ਨੂੰ ਹਜ਼ਰਾਇਤ ਕੱਢਣ ਵਾਲੇ ਢੌਂਗੀ ਬਾਬੇ ਵਰਤਦੇ ਹਨ। ਉਹ ਕਿਸੇ ਬੱਚੇ ਨੂੰ ਜਿਸਦੀ ਉਮਰ 10 ਤੋਂ 14 ਸਾਲਾਂ ਦੇ ਦਰਮਿਆਨ ਜਿਹੀ ਹੋਵੇ, ਨੂੰ ਬਿਠਾ ਕੇ ਉਸਦਾ ਧਿਆਨ ਕਿਸੇ ਇਕ ਚੀਜ਼, ਜਿਵੇਂ ਕਿ ਚਮਕਦਾ ਜਾਂ ਸਾਫ ਸਿੱਕਾ ਜਾਂ ਤੇਲ ਲਾਏ ਅੰਗੂਠੇ ਦੇ ਨੌਂਹ ਉਪਰ ਟਿਕਾ ਦਿੰਦੇ ਹਨ ਤੇ ਉਸਨੂੰ ਆਪਣੀ ਮਰਜ਼ੀ ਨਾਲ ਕਈ ਤਰ੍ਹਾਂ ਦੇ ਸੁਝਾਅ ਦੇਣੇ ਸ਼ੁਰੂ ਕਰ ਦਿੰਦੇ ਹਨ। ਇਸ ਤਰ੍ਹਾਂ ਕਰਨ ਨਾਲ ਕੁਝ ਸਮੇਂ ਬਾਅਦ ਬੱਚਾ ਸੰਮੋਹਨ ਨੀਂਦ ਦੀ ਅਵਸਥਾ ਵਿਚ ਪਹੁੰਚ ਜਾਂਦਾ ਹੈ ਤੇ ਉਸ ਦੀਆਂ ਅੱਖਾਂ ਤੇ ਦਿਮਾਗ ਵਿਚ ਉਹ ਕੁੱਝ ਦਿਸਣ ਤੇ ਘੁੰਮਣ ਲੱਗ ਪੈਂਦਾ ਹੈ ਜੋ ਉਸਨੂੰ ਬਾਬਾ ਸੁਝਾਅ ਦਿੰਦਾ ਹੈ। ਇਸ ਪ੍ਰਕਾਰ ਇਸ ਹਜ਼ਰਾਇਤ ਕੱਢਣ ਦੇ ਪਖੰਡ ਨੂੰ ਸਰ-ਅੰਜ਼ਾਮ ਦਿੱਤਾ ਜਾਂਦਾ ਹੈ। ਇਥੇ ਇਕ ਗੱਲ ਜ਼ਿਕਰਯੋਗ ਹੈ ਕਿ ਹਜ਼ਰਾਇਤ ਕੱਢਣ ਵਾਲੇ ਸਿਰਫ ਬੱਚੇ ਨੂੰ ਹੀ ਆਪਣੇ ਇਸ ਪਖੰਡ ਵਿਚ ਕਿਉਂ ਸ਼ਾਮਲ ਕਰਦੇ ਹਨ, ਕਿਸੇ ਸਮਝਦਾਰ ਨੌਜਵਾਨ ਜਾਂ ਇਸਤੋਂ ਵੀ ਵੱਡੀ ਉਮਰ ਦੇ ਵਿਅਕਤੀ ਨੂੰ ਇਸ ਵਿਚ ਕਿਉਂ ਨਹੀਂ ਸ਼ਾਮਲ ਕੀਤਾ ਜਾਂਦਾ? ਇਸਦਾ ਕਾਰਨ ਇਹ ਹੈ ਕਿ ਬੱਚਾ ਆਸਾਨੀ ਨਾਲ ਤੇ ਘੱਟ ਸਮੇਂ ਵਿਚ ਸੰਮੋਹਕ ਅਵਸਥਾ ਵਿਚ ਪਹੁੰਚ ਜਾਂਦਾ ਹੈ ਕਿਉਂਕਿ ਧਿਆਨ ਇਕ ਜਗ੍ਹਾ 'ਤੇ ਕੇਂਦਰਿਤ ਕਰਨ ਤੋਂ ਬਾਅਦ ਬੱਚੇ ਦੀਆਂ ਅੱਖਾਂ ਦੀਆਂ ਮਾਸਪੇਸ਼ੀਆਂ ਜਲਦੀ ਹੀ ਥਕਾਵਟ ਮਹਿਸੂਸ ਕਰਨ ਲੱਗ ਪੈਂਦੀਆਂ ਹਨ ਤੇ ਉਹ ਬਣਾਉਟੀ ਨੀਂਦ ਸੌਂ ਜਾਂਦਾ ਹੈ। ਇਸਦੇ ਉਲਟ ਨੌਜਵਾਨ ਜਾਂ ਇਸਤੋਂ ਵੱਡੀ ਉਮਰ ਦੇ ਵਿਅਕਤੀ ਇਸ ਅਵਸਥਾ ਵਿਚ ਬੜੀ ਹੀ ਮੁਸ਼ਕਿਲ ਤੇ ਲੰਮੇ ਸਮੇਂ ਬਾਅਦ ਪਹੁੰਚਦੇ ਹਨ ਤੇ ਕਈ ਵਾਰ ਤਾਂ ਉਹ ਇਸ ਬਣਾਉਟੀ ਨੀਂਦ ਵਿਚ ਪਹੁੰਚਦੇ ਹੀ ਨਹੀਂ। ਏਸੇ ਕਰਕੇ ਹੀ ਹਜ਼ਰਾਇਤ ਕੱਢਣ ਵਾਲੇ ਚਲਾਕ ਲੋਕ

(ਬਾਕੀ ਸਫਾ 43 'ਤੇ)

# ਗਲਤੀ ਮੰਨਣਾ

ਵਿਜੇ ਬੰਬੇਲੀ

ਮਨੁੱਖ ਗਲਤੀ ਦਾ ਪੁਤਲਾ ਹੈ ਪ੍ਰੰਤੂ ਮਨੁੱਖ ਕਿਉਂਕਿ ਇਕ ਸਮਾਜਿਕ ਜੀਵ ਹੈ ਇਸ ਲਈ ਉਸਤੋਂ ਇਹ ਆਸ ਰੱਖੀ ਜਾਂਦੀ ਹੈ ਕਿ ਉਹ ਗਲਤੀ ਕਰੇ ਹੀ ਨਾ। ਕਿਸੇ ਵੀ ਮਨੁੱਖ ਨੂੰ ਸੰਪੂਰਨ ਸਖਸ਼ੀਅਤ ਨਹੀਂ ਆਖਿਆ ਜਾ ਸਕਦਾ, ਪਰ ਉਹ ਮਨੁੱਖ ਜੋ ਵੱਧ ਗੁਣਾਂ ਦੇ ਮੁਜੱਸਮੇ ਹੁੰਦੇ ਹਨ ਦੇ ਸਾਹਮਣੇ ਅਸੀਂ ਅਕਸਰ ਹੀ ਸਿਰ ਝੁਕਾਂਵੁਂਦੇ ਹਾਂ। ਮਨੁੱਖ ਅਚੇਤ ਜਾਂ ਸੁਚੇਤ ਅਕਸਰ ਹੀ ਗਲਤੀ ਕਰਦਾ ਹੈ ਜਿਥੇ ਅਚੇਤ ਹੋਈ ਭੁੱਲ ਚੁੱਕ ਬਹੁਤੀ ਅਖਰਦੀ ਨਹੀਂ ਉਥੇ ਸੁਚੇਤ ਤੌਰ 'ਤੇ ਉੱਠਿਆ ਇਕ ਵੀ ਗਲਤ ਕਦਮ ਸਮਾਜਿਕ ਕਦਰਾਂ ਕੀਮਤਾਂ ਨੂੰ ਬੁਰੀ ਤਰ੍ਹਾਂ ਮਧੋਲਕੇ ਰੱਖ ਦਿੰਦਾ ਹੈ। ਜਿੱਥੇ ਚੇਤੰਨ ਮਨੁੱਖ ਆਪਣੀ ਗ਼ਲਤੀ ਉਤੇ ਪਛਤਾਵਾ ਕਰਦੇ ਹਨ ਉਥੇ ਬੌਣੀ ਸੋਚ ਦੇ ਬੰਦੇ ਜਦ ਢੀਠ ਕਿਸਮ ਦੀ ਮੁਸਕੜੀ ਹਾਮੀ ਹੱਸਦੇ ਹਨ ਤਾਂ ਮਨ ਮਸੋਸ ਕੇ ਰਹਿ ਜਾਂਦਾ ਹੈ। ਬਹੁਤ ਹੀ ਭਾਵੁਕ ਕਿਸਮ ਦੇ ਬੰਦੇ ਕਿਸੇ ਗਲਤੀ ਉਤੇ ਐਨਾ ਝੂਰਦੇ ਹਨ ਕਿ ਉਹ ਕਈ ਵਾਰ ਕੋਈ ਮਾਨਸਿਕ ਰੋਗ ਸਹੇੜ ਬੈਠਦੇ ਹਨ। ਠੀਕ ਹੈ ਕਿ ਸਮਾਂ ਪਾਕੇ ਸਭ ਕੁੱਝ ਸਹਿਜ ਹੋ ਜਾਂਦਾ ਹੈ ਪਰ ਅਤਿ-ਭਾਵੁਕ ਮਨੁੱਖ ਅਕਸਰ ਹੀ ਸਾਰੀ ਉਮਰ ਅੰਤਰੀਵੀ ਤੌਰ ਉੱਤੇ ਤਾਂ ਆਪਣੇ ਆਪਨੂੰ ਕੁਰੇਦਦੇ ਰਹਿੰਦੇ ਹਨ ਪਰ ਆਪਣਾ ਮਨ ਕਿਸੇ ਅੱਗੇ ਨਹੀਂ ਫਰੋਲਦੇ ਅਤੇ ਇਹ ਹੋਣੀ ਉਹਨਾਂ ਦੀ ਸਿਹਤ ਨਾਲ ਬਹੁਤ ਖਿਲਵਾੜ ਕਰਦੀ ਹੈ। ਕਿਹਾ ਜਾਂਦਾ ਹੈ ਕਿ ਗੁੱਭਗੁਭ੍ਹਾਟ ਤਾਂ ਕੰਧ ਅੱਗੇ ਵੀ ਕੱਢ ਲੈਣੀ ਚਾਹੀਦੀ ਹੈ ਤਾਂ ਜੋ ਮਨ ਹਲਕਾ ਹੋ ਜਾਵੇ ਪਰ ਜੇ ਤੁਸੀਂ ਪੀੜਤ ਅੱਗੇ ਖਿਮਾ-ਜਾਚਨਾ ਕਰ ਲਵੋ ਤਾਂ ਦੋਹਵਾਂ ਧਿਰਾਂ ਨੂੰ ਸ਼ਕੂਨ ਮਿਲ ਜਾਂਦਾ ਹੈ ਨਹੀਂ ਤਾਂ ਕਈ ਵਾਰ ਅਚੇਤ ਹੋਈ ਗਲਤੀ ਦਾ ਸੰਤਾਪ ਵੀ ਸਾਰੀ ਉਮਰ ਹੀ ਹੰਢਾਉਣਾ ਪੈ ਜਾਂਦਾ ਹੈ।

ਇਸਾਈ ਮਿਸ਼ਨਰੀਆਂ ਨੇ ਸ਼ਾਇਦ ਇਹ ਸੌਖਾ ਜਿਹਾ ਰਾਹ ਲੱਭ ਲਿਆ ਹੈ ਕਿ ਉਹ ਆਸ ਰੱਖਦੇ ਹਨ ਕਿ ਆਪਣੇ ਇਸ਼ਟ ਈਸਾ ਮੂਹਰੇ ਗਿੜਗਿੜਾਕੇ ਜਾਂ ਖੁੱਲਕੇ ਖਿਮਾ-ਜਾਚਨਾ ਕਰਨ ਨਾਲ ਜਿਥੇ ਬੰਦਾ ਭਾਰ ਮੁਕਤ ਹੋ ਜਾਂਦਾ ਹੈ ਉਥੇ ਹੰਝੂ ਕੇਰਨ ਨਾਲ ਹੌਲਾ ਦਮ ਹੋਇਆਂ ਮਨੁੱਖ ਇਹ ਵੀ ਇਜ਼ਹਾਰ ਕਰੇ ਕਿ ਉਹ ਮੁੜ ਇਹ ਗਲਤੀ ਨਹੀਂ ਦਹੁਰਾਏਗਾ। ਉਂ ਅਕਸਰ ਹੀ ਹੋਰਨਾਂ ਧਰਮਾਂ ਦੇ ਮਨੁੱਖ ਵੀ ਲੁਕ-ਛੁਪਕੇ ਆਪੋ-ਆਪਣਿਆਂ ਅਕੀਦਿਆਂ ਮੂਹਰੇ ਤਾਂ ਹੱਥ ਬੰਨਦੇ ਵੇਖੇ ਗਏ ਹਨ ਪ੍ਰੰਤੂ ਉਹ ਸ਼ਰੇਆਮ ਗਲਤੀ ਮੰਨਣ'ਚ ਹੇਠੀ ਮਹਿਸੂਸ ਕਰਦੇ ਹਨ। ਸਾਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਸਦਾ ਲਈ ਤੁਰ ਗਏ ਇਹਨਾਂ 'ਦੇਵਤਿਆਂ' ਦੀ ਬਜਾਏ ਮੌਕੇ ਉਤੇ ਹਾਜ਼ਰ ਪੀੜਤ ਤੋਂ ਮਾਫੀ ਮੰਗਣੀ ਜ਼ਿਆਦਾ ਸਾਰਥਿਕ ਹੁੰਦੀ ਹੈ। ਗਲਤੀ ਮੰਨਕੇ ਭੁੱਲ ਸੁਧਾਰ ਲੈਣੀ ਤੇ ਅਗਾਂਹ ਤੋਂ ਸਾਬਿਤ ਕਦਮੀ ਤੁਰਨਾ ਇਕ ਚੰਗਾ ਰੁਝਾਨ ਹੈ ਅਤੇ ਇਸ ਵਿਚ ਸਾਡਾ ਸਭ ਦਾ ਭਲਾ ਲੁਕਿਆ ਹੋਇਆ ਹੈ। ਠੀਕ ਹੈ ਕਿ ਮੌਜੂਦਾ ਸਮਾਜਿਕ ਸਰੋਕਾਰ ਕਈ ਵਾਰ ਜਨ ਸਾਧਾਰਨ ਨੂੰ ਅਚੇਤ ਤੌਰ ਉਤੇ ਅਤੇ ਲੁਟੇਰੀ ਜਮਾਤ ਨੂੰ ਸੁਚੇਤ ਤੌਰ 'ਤੇ ਆਪਣੇ ਭਵਿੱਖੀ ਫੈਸਲੇ ਉਤੇ ਟਿਕੇ ਨਹੀਂ ਰਹਿਣ ਦਿੰਦੇ ਪਰ ਉਹ ਬੰਦਾ ਕੀ ਹੋਇਆ ਜੋ ਇਹ ਮੰਨਕੇ ਤੁਰੇ ਕਿ ਗਲਤੀ ਅਤੇ 'ਪਾਪ ਕਰਮ' ਕਰਕੇ ਆਪਣੇ ਧਰਮ-ਗ੍ਰੰਥਾਂ, ਦੇਵਤਿਆਂ ਤੋਂ ਮਾਫੀ ਮੰਗਕੇ ਸੁਰਖ਼ੁਰੂ ਤਾਂ ਹੋ ਹੀ ਜਾਣਾ ਹੈ ਅਤੇ ਉਹ ਸਮਾਜ ਵੀ ਕੀ ਹੋਇਆ ਜੋ ਵਾਰ ਵਾਰ ਗਲਤ ਡਗਰ ਉਤੇ ਤੁਰਨ ਵਾਲੇ ਅਜਿਹੇ 'ਭਲੇਮਾਣਸਾਂ' ਨੂੰ ਲੜ ਲਾਈ ਜਾਵੇ।

ਪ੍ਰੰਤੂ ਗੱਲ ਅਸੀਂ ਤਰਕਸ਼ੀਲ ਪੈਂਤੜੇ ਤੋਂ ਭੁੱਲ ਚੁੱਕ ਦੀ ਗਲਤੀ ਮੰਨਣ ਸਬੰਧੀ ਕਰ ਰਹੇ ਹਾਂ ਕਿਉਂਕਿ ਬਹੁਤ ਸਾਰੇ ਮਨੋਰੋਗ ਕੇਸਾਂ ਵਿਚ ਇਹ ਗੱਲ ਉੱਭਰਕੇ ਸਾਹਮਣੇ ਆਈ ਕਿ ਜੇ ਸਬੰਧਿਤ ਧਿਰ ਨੇ ਸਮੇਂ ਸਿਰ ਗਲਤੀ ਮੰਨ ਲਈ ਹੁੰਦੀ ਜਾਂ ਪੀੜਤ ਧਿਰ ਨੇ ਉਸਨੂੰ ਮਾਫ ਕਰ ਦਿੱਤਾ ਹੁੰਦਾ ਤਾਂ ਇਹ ਮਾਨਸਿਕ ਵਿਗਾੜ ਨਹੀਂ ਸੀ ਵਾਪਰਨਾ। ਇਸ ਲਈ ਇਹ ਗੱਲ ਪੱਲੇ ਬੰਨ ਲੈਣੀ ਚਾਹੀਦੀ ਹੈ ਕਿ : ਮਨੋਵਿਗਿਆਨੀਆਂ ਦਾ ਕਹਿਣਾ ਹੈ ਕਿ ਗਲਤੀ ਕਰਕੇ ਮੁਆਫੀ ਮੰਗਣਾ ਕੇਵਲ ਇਨਸਾਨ ਦੀ ਮਹਾਨਤਾ ਹੀ ਨਹੀਂ, ਸਗੋਂ ਉਸਦੇ ਦਿਮਾਗੀ ਬੋਝ ਨੂੰ ਘਟਾਉਂਦੀ ਹੈ। ਡਾਕਟਰਾਂ ਦਾ ਕਹਿਣਾ ਹੈ ਕਿ ਸਮਝਦਾਰ ਲੋਕ ਕਦੇ ਵੀ ਆਪਣੀ ਗਲਤੀ 'ਤੇ ਪਰਦਾ ਨਹੀਂ ਪਾਉਂਦੇ। ਗਲਤੀ ਦਾ ਅਹਿਸਾਸ ਕਰਕੇ ਮੁਆਫੀ ਮੰਗਣਾ ਇਕ ਵੱਡਾ ਗੁਣ ਹੈ ਜੋ ਸਾਨੂੰ ਆਪਣੇ ਆਪ 'ਤੇ ਜਿੱਤ ਦਾ ਅਹਿਸਾਸ ਕਰਵਾਉਂਦਾ ਹੈ ਅਤੇ ਇਸਦੇ ਨਾਲ ਹੀ ਅਸੀਂ ਲੋਕਾਂ ਵਿੱਚ ਅਤੇ ਸਮਾਜ ਵਿਚ ਵਿਚਰਨ ਲਈ ਆਪਣਾ ਸਹਿਯੋਗ ਪਾ ਸਕਦੇ ਹਾਂ। ਦਾਰਸ਼ਨਿਕ ਸੀ.ਆਰ.ਸਿਡਰ ਦਾ ਕਹਿਣਾ ਹੈ ਕਿ ਇਹ ਇਕ ਐਸਾ ਨਾਖੁਸ਼ਾ ਹੈ ਜੋ ਸਾਨੂੰ ਸਿਹਤਮੰਦ ਰੱਖਦਾ ਹੈ ਅਤੇ ਲੰਬੀ ਜ਼ਿੰਦਗੀ ਜਿਉਣ ਲਈ ਸਹਾਇਕ ਸਾਬਤ ਹੁੰਦਾ ਹੈ। ਕਿਉਂਕਿ ਇਸ ਤਰ੍ਹਾਂ ਕਰਨ ਨਾਲ ਸਾਡਾ ਮਨ ਹਲਕਾ ਹੋ ਜਾਂਦਾ ਹੈ ਅਤੇ ਬਿਨ੍ਹਾਂ ਵਜਾ ਦੀ ਸੋਚ ਖਤਮ ਹੋ ਜਾਂਦੀ ਹੈ। ਮਨੋਵਿਗਿਆਨੀਆਂ ਨੇ ਇਹ ਵੀ ਸਲਾਹ ਦਿੱਤੀ ਹੈ ਕਿ ਮੁਆਫੀ ਮੰਗਣ ਤੋਂ ਪਹਿਲਾਂ ਇਹ ਵਿਚਾਰ ਜ਼ਰੂਰ ਲਿਆ ਜਾਵੇ ਕਿ ਸੱਚਮੁੱਚ ਹੀ ਤੁਹਾਡੇ ਤੋਂ ਗਲਤੀ ਹੋਈ ਹੈ, ਕਿੱਥੇ ਤੇ ਕਦੋਂ ਹੋਈ ਹੈ। ਜੇ ਗਲਤੀ ਨਹੀਂ ਵੀ ਕੀਤੀ ਪਰ ਤੁਸੀਂ ਖਹਿੜਾ ਛੁਡਾਉਣ ਲਈ ਮੁਆਫੀ ਮੰਗਦੇ ਹੋ ਤਾਂ ਇਸਦਾ ਮਤਲਬ

(ਬਾਕੀ ਸਫਾ 43 'ਤੇ)



# ਵਿਸ਼ਵ ਦੀ ਸਭ ਤੋਂ ਤੇਜ਼ ਦੌੜਨ ਵਾਲੀ ਕਾਰ : ਐਸ.ਐਸ.ਸੀ

ਸੁਖਮੰਦਰ ਸਿੰਘ ਤੂਰ

15 ਅਕਤੂਬਰ, 1997 ਨੂੰ ਜਦੋਂ ਬ੍ਰਿਟੇਨ ਦੀ ਰੀਕਾਰਡ ਤੋੜ ਥਰਸਟ ਐਸ.ਐਸ.ਸੀਂ. ਨੇ ਪਹਿਲੀ ਵਾਰ ਜ਼ਮੀਨ 'ਤੇ ਰਫਤਾਰ ਦਾ ਰੀਕਾਰਡ ਤੋੜਨ ਲਈ ਅਵਾਜ਼ ਤੋਂ ਵੀ ਤੇਜ਼ ਗਤੀ ਨਾਲ ਦੌੜ ਪੂਰੀ ਕਰ ਲਈ ਤਾਂ ਕਾਰ ਨਿਰਮਾਣ ਦੀ ਦੁਨੀਆਂ ਇਕ ਨਵੇਂ ਯੁੱਗ ਵਿਚ ਪ੍ਰਵੇਸ਼ ਕਰ ਗਈ। ਇਸ ਪ੍ਰਾਪਤੀ ਪਿੱਛੇ ਇੰਜਨੀਅਰ ਏਅਰੋ ਡਾਇਲਾਮਿਕਸ ਅਤੇ ਕੰਪਿਊਟਰ ਵਿਸ਼ੇਸ਼ੱਗਾਂ ਦੀ ਇਕ ਪ੍ਰਤਿਬੱਧ ਟੋਲੀ ਦੀ ਛੇ ਸਾਲ ਦੀ ਸਖਤ ਮਿਹਨਤ ਤਾਂ ਸੀ ਹੀ, ਨਾਲ ਹੀ ਕਾਰ ਚਾਲਕ ਏਂਡੀ ਗ੍ਰੀਨ ਦਾ ਧੀਰਜਪੂਰਨ ਹੌਂਸਲਾ ਵੀ ਸੀ।

1233.7 ਕਿਲੋਮੀਟਰ ਪ੍ਰਤੀ ਘੰਟੇ ਦੀ ਰਫਤਾਰ ਦਾ ਇਹ ਨਵਾਂ ਰੀਕਾਰਡ ਥਰਸਟ ਐਸ.ਐਸ.ਸੀ. ਨੇ ਨਵੀਂ ਦਰਜ ਕੀਤੀ ਗਈ ਦੂਰੀ ਤੈਅ ਕਰਕੇ ਬਣਾਇਆ। ਇਸ ਦੌੜ 'ਚ ਇਸ ਕਾਰ ਦੀ ਔਸਤ ਰਫਤਾਰ 1227.95 ਕਿਲੋਮੀਟਰ ਪ੍ਰਤੀ ਘੰਟਾ ਰਹੀ। ਇਸ ਕਾਰ ਨੂੰ ਬਣਾਉਣ ਉਪਰ ਅਨੁਮਾਨਿਤ 50 ਲੱਖ ਪੌਂਡ ਦਾ ਖਰਚ ਆਇਆ।

ਵਿਸ਼ਵ 'ਚ ਪਹਿਲੀ ਵਾਰ ਅਵਾਜ਼ ਤੋਂ ਵੀ ਤੇਜ਼ ਦੌੜਨ ਵਾਲੀ ਇਸ ਕਾਰ 'ਚ ਰੋਲਸ ਰਾਇਲ ਸਪੇ-205 ਦੇ ਦੋ ਟਰਬੋਫੈਨ ਇੰਝਣ ਲਾਏ ਗਏ ਹਨ। ਹਰੇਕ ਇੰਜਣ 11.2 ਕਿਲੋਨਿਯੂਟਨ 25000 ਪੌਂਡ ਦਾ ਧੱਕਾ ਪੈਦਾ ਕਰਦਾ ਹੈ। ਇਸ ਤਰ੍ਹਾਂ ਕਾਰ 7400 ਕਿਲੋਵਾਟ ਹਾਰਸ ਪਾਵਰ ਦੀ ਤਾਕਤ ਨਾਲ ਦੌੜਦੀ ਹੈ। ਇਹ ਤਾਕਤ 145 ਫਾਰਮੂਲਾ ਟਨ ਰੇਸਿੰਗ ਕਾਰਾਂ ਅਤੇ 1000 ਆਮ ਪਰਿਵਾਰਕ ਕਾਰਾਂ ਦੇ ਬਰਾਬਰ ਹੈ। ਇੰਨੀ ਸ਼ਕਤੀ ਦੇ ਕਾਰਨ ਹੀ ਸਟਾਰਟ ਹੋਣ ਤੋਂ ਪਹਿਲਾਂ ਚਾਰ ਸੈਕਿੰਡਾਂ 'ਚ ਹੀ ਥਰਸਟ ਐਸ.ਐਸ.ਸੀ. 161 ਕਿਲੋਮੀਟਰ ਪ੍ਰਤੀ ਘੰਟਾ ਦੀ ਰਫਤਾਰ ਫੜ ਲੈਂਦੀ ਹੈ। ਸੋਲ੍ਹਾਂ ਸੈਕਿੰਡਾਂ 'ਚ ਇਹ ਰਫਤਾਰ 966 ਕਿਲੋਮੀਟਰ ਪ੍ਰਤੀ ਘੰਟਾ ਹੋ ਜਾਂਦੀ ਹੈ। ਸਭਤੋਂ ਤੇਜ਼ ਰਫਤਾਰ ਸਮੇਂ ਇਹ 1370 ਕਿਲੋਮੀਟਰ ਪ੍ਰਤੀ ਘੰਟਾ ਤਕ ਪਹੁਚ ਜਾਂਦੀ ਹੈ। ਜ਼ਾਹਿਰ ਹੈ ਇਸ ਰਫਤਾਰ ਸਣੇ ਵਧੇਰੇ ਈਂਧਨ ਦੀ ਖਪਤ ਹੋਵੇਗੀ ਜੋਕਿ 18 ਲੀਟਰ ਪ੍ਰਤੀ ਸੈਕਿੰਡ ਪਰਖੀ ਗਈ ਹੈ।

ਇਹ ਕਾਰ 16.46 ਮੀਟਰ ਲੰਮੀ, 3.66 ਮੀਟਰ ਚੌੜੀ ਹੈ। ਇਸ ਦੇ ਪਹੀਏ ਪੂਰੇ ਦੇ ਪੂਰੇ ਐਲੂਮੀਨੀਅਮ ਦੇ ਬਣੇ ਹੋਏ ਹਨ ਅਤੇ ਹਰ ਪਹੀਏ ਦੀ ਕੀਮਤ 25000 ਪੌਂਡ ਹੈ। ਇਸ ਕਾਰ ਨੂੰ ਰੋਕਣ ਲਈ ਡਿਸਕ ਬ੍ਰੇਕ ਤੋਂ ਇਲਾਵਾ ਦੋ ਪੈਰਾਸ਼ੂਟ ਲਗਾਏ ਗਏ ਹਨ। ਡਰਾਈਵਰ ਇਸ ਵਿਚ ਲੱਗੇ ਦੋ ਫੈਂਟਮ ਫਾਈਟਰ ਇੰਜਣਾਂ ਦੇ ਵਿਚ ਬਣੇ ਕਾਕਪਿਟ 'ਚ ਬੈਠਦਾ ਹੈ । ਗਰਮੀ ਤੇ ਸ਼ੋਰ ਸ਼ਰਾਬੇ ਤੋਂ ਬਚਣ ਲਈ ਕਾਕਪਿਟ ਦਾ ਅਸਤਰ ਤਾਪ ਵਿਰੋਧੀ ਅਤੇ ਆਵਾਜ਼ ਵਿਰੋਧੀ ਬਣਾਇਆ ਗਿਆ ਹੈ। ਡਰਾਈਵਰ ਜਿਹੜਾ ਹੈਲਮਟ ਪਾਉਂਦਾ ਹੈ ਉਹ ਜੈਟ ਇੰਜਣ ਦੀ ਆਵਾਜ਼ ਨੂੰ ਕੱਟਣ ਵਾਲੀ ਪ੍ਰਤੀ-ਧਵਨੀ ਪੈਦਾ ਕਰਦਾ ਹੈ। ਇਸ ਵਿਚ ਡਰਾਈਵਰ ਨੂੰ ਚੁੱਕਕੇ ਬਾਹਰ ਸੁੱਟਣ ਵਾਲੀ ਸੀਟ ਨਹੀਂ ਲਾਈ ਗਈ ਕਿਉਂਕਿ ਦੁਰਘਟਨਾ ਸਮੇਂ ਇੰਨਾ ਵਕਤ ਹੀ ਨਹੀਂ ਮਿਲੇਗਾ।

ਇਸ ਕਾਰ ਦੇ ਬਹਾਦਰ ਚਾਲਕ ਦੀ ਭੂਮਿਕਾ ਸੱਚਮੁੱਚ ਹੀ ਖਤਰੰਨਾਕ ਹੈ। ਲੇਕਿਨ ਇਸਤੋਂ ਵੱਡੀ ਚੁਣੌਤੀ ਹੈ ਤਕਨੀਕ ਦੀ। ਕਿਸੇ ਨੂੰ ਇਹ ਮਾਲੂਮ ਨਹੀਂ ਸੀ ਕਿ ਅਗਰ ਕਾਰ ਨੇ ਸੱਚਮੁੱਚ ਆਵਾਜ਼ ਤੋਂ ਤੇਜ਼ ਰਫਤਾਰ ਫੜ੍ਹ ਲਈ ਤਾਂ ਕੀ ਹੋਵੇਗਾ? ਇਹ ਸਾਬਤ ਵੀ ਬਚੇਗੀ ਜਾਂ ਨਹੀਂ? ਅਜਿਹੇ ਵਿਚ ਜੋ ਕੀਤਾ ਜਾ ਸਕਦਾ ਸੀ ਉਹੀ ਕੀਤਾ ਗਿਆ। ਆਵਾਜ਼ ਤੋਂ ਤੇਜ਼ ਗਤੀ ਬਾਰੇ ਹੁਣ ਤਕ ਜੋ ਵੀ ਅੰਕੜੇ ਪ੍ਰਾਪਤ ਸਨ ਉਹ ਸਭ 'ਕ੍ਰੇ ਸੁਪਰ ਕੰਪਿਊਟਰ' ਵਿਚ ਭਰੇ ਅਨੁਭਵ ਗਿਆਨ ਅਤੇ ਵਿਵੇਕ ਦਾ ਉਪਯੋਗ ਕੀਤਾ ਗਿਆ।

ਥਰਸਟ ਐਸ.ਐਸ.ਸੀ. ਕਾਰ ਪ੍ਰੋਜੈਕਟ ਦੇ ਆਯੋਜਕਾਂ ਵਿਚ 250 ਦੇ ਕਰੀਬ ਸੰਗਠਨ ਸ਼ਾਮਲ ਸਨ। 80 ਤੋਂ ਵਧੇਰੇ ਕੰਪਨੀਆਂ ਅਤੇ ਭਾਂਤ ਭਾਂਤ ਦੇ, ਵਿਸ਼ੇਸ਼ੱਗਾਂ ਦੇ ਦਲ ਵੀ ਇਸ ਪ੍ਰਾਜੈਕਟ ਨੂੰ ਹਰ ਤਰ੍ਹਾਂ ਦੀ ਮੱਦਦ ਦੇਣ ਲਈ ਜੁਟੇ ਰਹੇ।

ਥਰਸਟ ਐਸ.ਐਸ.ਸੀ. ਨੂੰ ਤਾਂ ਵੀਹਵੀਂ ਸਦੀ ਦੀ ਸਭ ਤੋਂ ਤੇਜ਼ ਦੌੜਨ ਵਾਲੀ ਕਾਰ ਦਾ ਖਿਤਾਬ ਮਿਲਣਾ ਹੀ ਸੀ ਕਿਉਂਕਿ ਇਸਦੇ ਨਿਰਮਾਣ ਦਲ ਵੀ ਅਗਵਾਈ ਕਰ ਰਹੇ ਸਨ ਰਿਚਰਡ ਨੋਬੇਲ ਜਿਨ੍ਹਾਂ ਨੇ ਖੁਦ ਥਰਸਟ ਐਸ.ਐਸ.ਸੀ. ਤੋਂ ਪਹਿਲਾਂ 14 ਸਾਲ ਤਕ 1018.71 ਕਿਲੋਮੀਟਰ ਪ੍ਰਤੀ ਘੰਟਾ ਕਾਰ ਭਜਾਕੇ ਕਾਰ ਰਫਤਾਰ ਦਾ ਵਿਸ਼ਵ ਰੀਕਾਰਡ ਕਾਇਮ ਰੱਖਿਆ। ਇਹ ਰੀਕਾਰਡ ਵੀ 25 ਸਤੰਬਰ 1997 ਨੂੰ 1149 ਕਿ: ਮੀ: ਪ੍ਰਤੀ ਘੰਟਾ ਦੀ ਰਫਤਾਰ ਵਿਖਾਕੇ ਥਰਸਟ ਐਸ.ਐਸ..ਸੀ. ਨੇ ਹੀ ਤੋੜਿਆ ਸੀ। ☆☆☆

1.ਟਾਂਡਾ ਇਕਾਈ ਦੇ ਮੈਂਬਰ ਪ੍ਰੋ. ਗੁਰਪਾਲ ਸਿੰਘ ਦੇ ਮਾਤਾ ਪਿਤਾ ਦੀ ਯਾਦ ਵਿਚ 1100 ਰੁਪਏ ਇਕਾਈ ਨੂੰ ਸਹਾਇਤਾ ਦਿੱਤੀ।

2: ਟਾਡਾ ਇਕਾਈ ਦੇ ਪ੍ਰਧਾਨ ਹਰਦੀਪ ਸਿੰਘ ਨੇ ਆਪਣੀ ਬੇਟੀ ਦੇ ਜਨਮਦਿਨ ਤੇ 500 ਰੁਪੈ ਇਕਾਈ ਨੂੰ ਸਹਾਇਤਾ ਵਜੋਂ ਦਿੱਤੇ। ☆☆☆

# ਪਿੰਡ ਦੀ ਸੱਥ ਚੋ

ਐਸ. ਬਰਜਿੰਦਰ

**ਬਿੱਕਰ:** ਸੁਣਾ ਪੁੱਤ ਪਾੜ੍ਹਿਆ! ਕੋਈ ਨਵੀਂ ਤਾਜ਼ੀ, ਤੁਸੀਂ ਤਾਂ ਸੁੱਖ ਨਾਲ ਅੰਦਰ ਬਾਹਰ ਤੁਰੇ ਫਿਰਦੇ ਰਹਿੰਨੇ ਓਂ, ਨਵੀਆਂ ਨਵੀਆਂ ਗੱਲਾਂਬਾਤਾਂ ਪੜ੍ਹਦੇ ਸੁਣਦੇ ਰਹਿੰਨੇ ਓਂ। ਅਸੀਂ ਤਾਂ ਹੁਣ ਵਿਹਲੜ ਬੁੜੇ, ਬੱਸ ਖੂੰਡਾਂ ਜੋਗੇ ਰਹਿਗੇਆਂ। ਸੁਣਿਆ ਸੀ 'ਭੰਡਾਰੇ' ਆਲ੍ਹਾ ਬਾਬਾ ਫੜਿਆ ਗਿਆ। ਕਿਵੇਂ ਆ ਇਹ, ਸੱਚੀ ਗੱਲ ਐ ਕਿ ਐਂਵੇਂ ਜਾਬ੍ਹਾਂ ਦਾ ਭੇੜ ਐ!"

**ਲਖਵਿੰਦਰ:** ਬਾਬਾ ਜੀ ਤੁਸੀਂ ਸ਼ੈਦ ਭੰਨਿਆਰੇ ਵਾਲੇ ਬਾਬੇ ਪਿਆਰੇ ਦੀ ਗੱਲ ਕਰਦੇ ਓਂ, ਬਾਬਾ ਜੀ ਉਹਦੇ ਆਲ੍ਹਾ ਤਾਂ ਕਦੋਂ ਦਾ 'ਸੰਧੂਰਾ ਚੌਂਹਟ' ਹੋ ਗਿਆ। ਓਹਦੀ ਤਾਂ ਪੁਲਸ ਨੇ ਥਾਂ ਥਾਂ ਕਰਾਤੀ ਹੁਣ ਤਾਂ ਬਾਬਾ ਬਹੁੜੀਆਂ ਪਾਉਂਦਾ ਬਈ ਇਕ ਵਾਰੀ ਛੱਡਦੋ ਮੁੜਕੇ ਦੁਬਾਰਾ ਐਹੋ ਜਿਹਾ ਕੰਮ ਨੀਂ ਕਰਦਾ। ਸੁਣਿਆ ਪੁਲਸ ਆਲੇ ਉਹਦੇ ਤੋਂ ਠਾਣੇ ਦੀ ਸੇਵਾ ਸਫਾਈ ਕਰਾਉਂਦੇ ਐ, ਬਣਿਆ ਫਿਰਦਾ ਸੀ ਵੱਡਾ ਅਕਾਲ ਪੁਰਖ।"

**ਮਾਹਲੂ:** ਓ ਪੋਤਰਿਆ ਓਹਦੀ ਤਾਂ ਮਹਿਮਾਂ ਈ ਬੜੀ ਦੂਰ ਦੂਰ ਤਾਂਈਂ ਸੀ ਉਹਨੇ ਤਾਂ ਸੁਣਿਆ ਬਈ ਗ੍ਰੰਥ ਵੀ ਆਪ ਲਿਖਿਆ ਸੀ। ਐਨਾ ਗੁਣੀ ਗਿਆਨੀ, ਓਹਨੇ ਕੀ ਐਸਾ ਚੰਦ ਚੜ੍ਹਾਤਾ ਬਈ ਪੁਲਿਸ ਫੜਕੇ ਲੈਗੀ ਜਾਂ ਫਿਰ ਕਿਸੇ ਤੀਮੀਂ ਮਾਨੀ ਨੂੰ ਕੁਸ਼ ਕਹਿਤਾ ਹੋਊ। ਸਾਧ ਸੰਤ ਐਹੋ ਜਿਹੀਆਂ ਘਤਿੱਤਾਂ ਬਹੁਤ ਕਰਦੇ ਹੁੰਦੇ ਆ। ਕਿਓਂ ਬਈ ਨਿੱਕਿਆ।"

**ਜੱਸ:** ਐਹੋ ਜਿਹੀ ਗੱਲ ਦਾ ਤਾਂ ਅਜੇ ਪਤਾ ਨੀਂ ਲੱਗਿਆ। ਊਂ ਕਹਿੰਦੇ ਆ ਜਦੋਂ ਬਾਬੇ ਆਲ੍ਹੇ ਗ੍ਰੰਥ ਨੂੰ ਸਿੱਖਾਂ ਨੇ ਮੰਨਣ ਤੋਂ ਇਨਕਾਰ ਕਰਤਾ ਉਥੋਂ ਈ ਪੁਆੜਾ ਪਿਆ ਸਾਰਾ। ਹੁਣ ਗੁੱਸੇ 'ਚ ਆਏ ਬਾਬੇ ਨੇ ਗ੍ਰੰਥਾਂ ਨੂੰ ਅੱਗ ਲਾਤੀ। ਲੋਕਾਂ ਨੂੰ ਗੁੱਸਾ ਲੱਗਣਾ ਹੀ ਸੀ। ਪਹਿਲਾਂ ਤਾਂ 'ਕਾਲੀ ਲੀਡਰਾਂ ਦੇ ਦਬਾਅ ਕਰਕੇ ਪੁਲਸ ਨੇ ਬਾਬੇ ਨੂੰ ਕੁਸ਼ ਨਾ ਕਿਹਾ ਪਰ ਜਦੋਂ ਲੋਕਾਂ ਦਾ ਗੁੱਸਾ ਦੇਖਿਆ, ਫਿਰ ਜਾ ਕੇ ਕਿਤੇ ਫੜਿਆ, ਨਾਲੇ ਪੁਲਸ ਵਿਚਾਰੀ ਕੀ ਕਰੇ,ਅਜਿਹੇ ਲੁੱਚੇ ਲਫੰਗੇ ਬਾਬੇ 'ਬੋਟੀਆਂ' ਸਰਕਾਰ ਤੱਕ ਵੀ ਸੁੱਟਦੇ ਆ ਨਾ।"

**ਬਿੱਕਰ:** ਵਾਹ! ਓਏ ਵਾਹ! ਜੱਸ ਪੁੱਤਰਾ! ਓਏ ਤੈਨੂੰ ਵੀ ਲੱਗ ਪਿਆ ਪਾਹ ਤਰਕਸ਼ੀਲਾਂ ਦਾ। ਓਏ ਤੇਰੀ ਤਾਂ ਓਹ ਗੱਲ ਐ ਅਖੇ 'ਕੱਲ ਜੰਮੀ ਤੇ ਨੱਕ ਨਾਨੀ 'ਤੇ, 'ਓਏ ਤੈਨੂੰ ਤਾਂ ਅਸੀਂ ਭੋਰਾ ਭਰ ਜੁਆਕ ਈ ਸਮਝਦੇ ਸੀ, ਓਏ ਤੈਨੂੰ ਕਿਵੇਂ ਐਡੀਆਂ ਐਡੀਆਂ ਔੜਨ ਲੱਗ ਪੀਆਂ।"

**ਜੱਸ:** ਲੈ ਵੇਖ ਖਾਂ ਲਖਵਿੰਦਰ ਚਾਚਾ, ਏਹਦੇ ਕੋਲ ਕਦੇ ਘੰਟਾ ਘੜੀ ਬਹਿ ਜਾਈਦਾ। ਮੈ ਤਾਂ ਕਹਿੰਨਾ ਜੇ ਮੇਰਾ ਮੇਲ ਚਾਚੇ ਨਾਲ ਨਾ ਹੋਇਆ ਹੁੰਦਾ ਹੁਣ ਨੂੰ ਮੈਂ ਵੀ ਬਾਕੀ ਮੁੰਡਿਆਂ ਆਗੂੰ ਜਰਦੇ ਖੈਣੀਆਂ ਖਾਂਦੇ ਫਿਰਨਾ ਸੀ।"

**ਮਾਹਲੂ:** ਗੱਲ ਤਾਂ ਪੋਤਰਿਆ ਤੇਰੀ ਜਵਾਂ ਸੋਲਾਂ ਆਨੇ ਆ ਪਰ ਆਪਾਂ ਆਵਦੇ ਮੂੰਹੋ ਓਂ ਕਿਸੇ ਸੰਤ ਮਹਾਤਮਾ ਨੂੰ ਬੁਰਾ ਬਚਨ ਕਰਨਾ ਆਪੇ ਉਹਨੂੰ ਉਹਦੀ ਕਰਨੀ ਦੀ ਸਜ਼ਾ ਮਿਲੂ, ਆਪੇ ਰੱਬ ਤਾਂ ਵੇਂਹਦਾ ਈ ਨਾ।"

**ਲਖਵਿੰਦਰ:** ਬਾਬਾ ਜੀ ਸਾਰਿਆਂ ਤੋਂ ਵੱਡਾ ਰੱਬ ਤਾਂ ਲੋਕ ਖੁਦ ਐ। ਜਿਵੇਂ 'ਕਾਲੀ ਸਰਕਾਰ ਦੇ ਮੰਤਰੀ ਬਾਬੇ ਨਾਲ ਖਹਿ ਖਹਿਕੇ ਫੋਟਮਾਂ ਖਿਚਾਉਂਦੇ ਸੀ, ਬਾਬੇ ਨੂੰ ਪੂਰਾ ਥਾਪੜਾ ਦਿੰਦੇ ਸੀ, ਮੈ ਕਹਿੰਨਾ ਕੋਈ ਬਾਬੇ ਦੀ 'ਵਾ ਵੱਲ ਨੀਂ ਝਾਕ ਸਕਦਾ ਸੀ, ਪਰ ਲੋਕਾਂ ਨੇ ਜਦੋਂ ਸਰਕਾਰ ਦੇ ਨੱਕ 'ਚ ਦਮ ਕੀਤਾ ਤਾਂ ਕਿਤੇ ਜਾਕੇ ਬਾਬਾ ਕੁੜਿੱਕੀ 'ਚ ਅੜਿਆ। ਸਰਕਾਰ ਤਾਂ ਏਹੋ ਜਿਹੇ ਸਪੋਲੀਆਂ ਨੂੰ ਪੂਰੀ ਹੱਲਾਸ਼ੇਰੀ ਦਿੰਦੀ ਐ ਤੇ ਏਹੀ ਸਪੋਲੀਏ ਫਿਰ ਇੱਕ ਦਿਨ ਕੋਬਰੇ ਸੱਪ ਬਣਕੇ ਪੁੱਠੇ ਡੰਗ ਚਲਾਉਂਦੇ ਐ। ਸਰਕਾਰ ਤਾਂ ਆਪ ਭੰਨਿਆਰੇ ਆਲ੍ਹੇ ਬਾਬੇ ਦੀਆਂ ਚੌਕੀਆਂ ਭਰਦੀ ਐ ਕਿਉਂਕਿ ਸਰਕਾਰ ਦੀ ਲਾਲ੍ਹ ਤਾਂ ਡੇਰਿਆਂ ਤੇ ਆਉਂਦੀਆਂ ਸੰਗਤ ਵੋਟਾਂ 'ਤੇ ਡਿੱਗਦੀ ਐ ਨਾ, ਏਸੇ ਝਾਕ 'ਚ 'ਕਾਲੀ ਮੰਤਰੀਆਂ ਨੇ ਬਾਬੇ ਦੇ ਆਵਦੇ ਲਿਖੇ ਗ੍ਰੰਥ ਤੇ ਆਵਦੀਆਂ ਫੋਟੋਆਂ ਛਾਪਣ ਦੀ ਅਜ਼ਾਜ਼ਤ ਦੇਤੀ।"

**ਜੱਸ:** ਬਾਬਾ ਕਾਹਦਾ ਉਹ ਤਾਂ ਗਾਉਂਡਰ ਸੀ ਪੂਰਾ। ਸਰਕਾਰ ਦੀ ਸ਼ਹਿ 'ਤੇ ਉਹਨੇ ਜੰਗਲਾਤ ਮਹਿਕਮੇ ਦੀ ਜ਼ਮੀਨ 'ਤੇ ਕਬਜ਼ਾ ਕਰ ਲਿਆ, ਗੁੰਡਿਆਂ ਦੀਆਂ ਟੋਲੀਆਂ ਉਹਦੇ ਨਾਲ ਹਰ ਟੈਮ ਹਰਲ ਹਰਲ ਕਰਦੀਆਂ ਹੁੰਦੀਆਂ ਸੀ। ਇਹ ਤਾਂ ਲੋਕਾਂ ਨੇ ਛੇਤੀ ਸਿਰੀ ਨੱਪਤੀ ਨਹੀਂ ਤਾਂ ਪਤਾ ਨੀਂ ਕੀ ਚੰਦ ਚੜ੍ਹਾਉਣਾ ਸੀ।"

**ਬਿੱਕਰ:** ਬਈ ਗੱਲ ਸੁਣੋ। ਜਿਹੜਾ ਕੋਈ ਕਿਸੇ ਦੇ ਧਰਮ ਦੀ ਬੇਅਦਬੀ ਕਰੂ ਓਹਦੀ ਸੰਘੀ ਲੋਕ ਆਪੇ ਨੱਪ ਦਿੰਦੇ ਆ ਨਾਲੇ ਆਪਣੇ ਸਿੱਖ ਤਾਂ ਤੈਨੂੰ ਪਤੈ ਊਂ ਨੀਂ ਮਾਣ ਹੁੰਦੇ, ਫਿਰ ਐਹੋ ਜਿਹੀ ਗੱਲ ਹੋਵੇ ਤਾਂ ਸਿੰਘਾਂ ਨੂੰ ਲੜਨ ਦਾ ਚਾਅ ਚੜ੍ਹ ਉੱਠਦਾ।"

**ਲਖਵਿੰਦਰ:** ਬਾਬਾ ਜੀ ਸਾਰੇ ਪੁਆੜੇ ਦੀ ਜੜ੍ਹ ਈ ਧਰਮ ਐ। ਧਰਮ ਪਿੱਛੇ ਈ ਆਪਣੇ ਮੁਲਕ ਦੀ ਵੰਡ ਹੋਈ, ਧਰਮ ਪਿੱਛੇ ਲੱਗਕੇ ਲੋਕਾਂ 'ਚ ਵੰਡੀਆਂ ਪੈਗੀਆਂ। ਲੋਕ ਇੱਕ ਦੂਜੇ ਦੇ ਦੁਸ਼ਮਣ ਬਣੇ ਬੈਠੇ ਆ, ਹਿੰਦੂ ਕਹਿੰਦੇ ਸਾਡਾ ਧਰਮ ਸਭਤੋਂ ਉੱਚਾ, ਸਿੱਖ ਆਵਦੇ ਧਰਮ ਨੂੰ ਉੱਚਾ ਆਖਦੇ ਆ, ਮੁਸਲਮਾਨਾਂ ਦੀ ਤਾਂ ਗੱਲ ਹੀ ਵੱਖਰੀ ਐ, ਉਹ ਸਮਝਦੇ ਆ ਸਾਡੇ ਅੱਲਾ ਨੂੰ ਜਿਹੜੀ ਗੱਲ ਪਸੰਦ ਨਹੀਂ ਉਹਨੂੰ ਦੁਨੀਆਂ 'ਤੇ ਰਹਿਣ ਦਾ ਹੱਕ ਕੋਈ ਨਹੀਂ। ਇਹ ਦੁਨੀਆਂ ਬਣੀ ਹੀ ਮੁਸਲਮਾਨਾਂ ਦੇ ਰਹਿਣ ਲਈ ਐ। ਗੱਲ ਕੀ ਸਾਰੇ ਧਰਮ ਆਪੋ ਆਪਣੀਆਂ ਰਾਗਣੀਆਂ ਅਲਾਪੀ ਜਾ ਰਹੇ ਆ। ਕੰਮ ਦੀ ਗੱਲ ਕਿਸੇ ਕੋਲ ਨੀਂ।"

**ਮਾਹਲੂ:** ਓਏ ਗੱਲ ਸੁਣੋ ਵੱਡੇ ਪੜ੍ਹਾਕੂਓ! ਇਹ ਸਾਰੀ ਦੁਨੀਆਂ ਟਿਕੀ ਵੀ ਸਿਰਫ ਧਰਮ ਦੇ ਨਾਂ ਤੇ ਆ। ਜਿਵੇਂ ਦੁਨੀਆਂ ਤੇ ਪਾਪ ਵਧ ਰਹੇ ਆ



ਦਿਨੋ ਦਿਨ, ਮੈਂ ਕਹਿੰਨਾ ਜੇ ਕਿਸੇ ਧਰਮ ਦਾ ਡਰ ਨਾ ਹੁੰਦਾ ਹੁਣ ਨੂੰ ਪਰਲੋ ਆ ਜਾਂਦੀ ਮੁਲਖ 'ਤੇ। ਇਹ ਧਰਮਾਂ ਦੀਆਂ ਮੇਹਰਾਂ ਆ ਸਭ ਜਿਹੜੀ ਦੁਨੀਆਂ ਟਿਕੀ ਬੈਠੀ ਆ।"

**ਜੱਸ:** ਟਿਕੀ ਕਿੱਥੇ ਬੈਠੀ ਆ ਬਾਬਾ ਜੀ। ਦੇਸ਼ 'ਚ ਧਰਮ ਦੇ ਨਾਂ ਤੇ ਬੇਗੁਨਾਹਾ ਦੇ ਕਤਲ ਕੁੱਤਿਆਂ ਬਿੱਲੀਆਂ ਆਗੂੰ ਹੋ ਰਹੇ ਆ। ਸਾਰੇ ਮੁਲਖਾਂ 'ਚ ਧਰਮ ਦੇ ਠੇਕੇਦਾਰਾਂ ਨੇ ਅਫਰਾ ਤਫਰੀ ਮਚਾ ਰੱਖੀ ਆ। ਲੋਕਾਂ ਨੂੰ ਧਰਮ ਦੇ ਨਾਂ ਤੇ ਭੜਕਾਕੇ ਨੇਤਾ ਗਿਰੀ ਕੀਤੀ ਜਾ ਰਹੀ ਐ, ਬੇਗੁਨਾਹਾਂ ਦੀ ਤਾਂ ਕੋਈ ਜੂਨ ਨੀਂ ਬਾਬਾ ਜੀ! ਆਪਾਂ ਆਵਦੇ ਘਰਾਂ 'ਚ ਚਲ ਚੈਨ ਦੀ ਨੀਂਦ ਤਾਂ ਸੌਂਦੇ ਆਂ, ਆਹ ਜੰਮੂ ਕਸ਼ਮੀਰ 'ਚ ਕੀ ਪਤਾ ਕਦੋਂ ਅੱਤਵਾਦੀਆਂ ਨੇ ਆਕੇ ਠਾਹ ਠੂਹ ਕਰ ਦੇਣੀ ਆ।"

**ਬਿੱਕਰ:** ਅੱਤਵਾਦੀਆਂ ਤੋਂ ਯਾਦ ਆ ਗਿਆ ਸੱਚ 'ਮਰੀਕਾ ਕਰੂ ਕੁਸ਼ ਖੜਕਾ ਦੜਕਾ ਕਿ ਐਂਵੇਂ ਫੋਕੇ ਫੈਂਟਰ ਈ ਮਾਰਦਾ 'ਕਾਢੀਆਂ' ਦੇ ਬੁੜ੍ਹੇ ਆਂਗੂੰ!"

**ਮਾਹਲੂ:** ਨਾਂ 'ਮਰੀਕੀਆਂ ਦਾ ਤੇ ਮੁਸਲਮਾਨਾਂ ਦਾ ਰੌਲਾ ਕੀ ਆ? ਤੁਸੀਂ ਤਾਂ 'ਖਬਾਰ ਖਬੂਰ ਪੜਦੇ ਰਹਿੰਨੇ ਓਂ। ਕਈ ਦਿਨਾਂ ਦੇ ਸਾਡੇ ਪੜਨ ਆਲੇ ਜੁਆਕ ਜੇ ਵੀ ਗੱਲਾਂ ਕਰਦੇ ਹੁੰਦੇ ਆ ਬਈ 'ਮਰੀਕਾ ਅੱਜ ਹਮਲਾ ਕਰੂ ਅੱਜ ਹਮਲਾ ਕਰੂ।"

**ਲਖਵਿੰਦਰ:** ਗੱਲ ਇਹ ਆ ਬਾਬਾ ਜੀ। ਅੱਜ ਤੋਂ ਪਹਿਲਾਂ ਅਮਰੀਕਾ ਦਾ ਕੰਮ ਇਹ ਸੀ ਬਈ 'ਅੱਗ ਲਾਈ ਤੇ ਡੱਬੂ ਕੰਧ 'ਤੇ। ਅਮਰੀਕਾ ਆਪਣੇ ਆਪਨੂੰ ਬਹੁਤ ਵੱਡਾ ਨਾਢੂ ਖਾਂ ਸਮਝਦਾ ਸੀ। ਅਫਗਾਨਸਤਾਨ ਦੇ ਅੱਤਵਾਦੀਆਂ ਨੇ ਕੰਮਾਂ ਊਂ ਮਾੜਾ ਕੀਤਾ ਬਈ ਬੇਗੁਨਾਹਾਂ ਲੋਕਾਂ ਨੂੰ ਮੌਤ ਦੇ ਘਾਟ ਉਤਾਰਤਾ ਪਰ ਇਸ ਘਟਨਾ ਨਾਲ ਲੋਕਾਂ ਨੂੰ ਇਹ ਪਤਾ ਲੱਗ ਗਿਆ ਬਈ ਅਮਰੀਕਾ ਦੀਆਂ ਨਾਸਾਂ ਭੰਨਣ ਵਾਲਾ ਕੋਈ ਹੈਗਾ। ਦੁਨੀਆਂ ਭਰਦੇ ਅੱਤਵਾਦੀ ਅਮਰੀਕਾ 'ਚੋਂ ਟਰੇਨਿੰਗ ਤੇ ਗੋਲੀ ਸਿੱਕਾ ਲੈਕੇ ਲੋਕਾਂ ਦੇ ਘਰਾਂ 'ਚ ਹਨੇਰ ਮਚਾਉਂਦੇ ਫਿਰਦੇ ਸੀ ਪਰ ਹੁਣ ਜਦੋਂ ਅਮਰੀਕਾ ਦੇ ਆਪਦੇ ਖੂਥੇ 'ਤੇ ਠੁਕੀਆਂ ਤਾਂ ਫਿਰ ਅਖਾਂ ਖੁੱਲੀਆਂ।

**ਬਿੱਕਰ:** ਮੁੰਡਿਓ ਜੇ 'ਮਰੀਕਾ ਹਮਲਾ ਕਰਕੇ ਅਫਗਾਨਸਤਾਨ ਦਾ ਤਾਂ ਮਲੀਆਮੇਟ ਕਰਦੂ! ਓਥੇ ਤਾਂ ਸੁਣਿਆ ਲੋਕ ਪਹਿਲਾਂ ਈ ਬਹੁਤ ਭੁੱਖ ਨੰਗ ਨਾਲ ਘੁਲਦੇ ਆ, ਸਮਝ ਨੀਂ ਆਉਂਦੀ ਨੰਗ ਜਿਹੇ ਅਫਗਾਨਸਤਾਨੀ ਅਮਰੀਕਾ ਨੂੰ ਕੀਹਦੇ ਆਸਰੇ ਅੱਡੀਆਂ ਚੁੱਕ ਚੁੱਕ ਕੇ ਆਉਂਦੇ ਆ।"

**ਜੱਸ:** ਬਾਬਾ ਜੀ ਇਹਨਾਂ ਦੇ ਦਿਮਾਗਾਂ 'ਚ ਧਰਮ ਨੇ ਕੂੜਾ ਭਰਿਆ ਬਈ ਇੱਕ ਮੁਸਲਮਾਨ 'ਤੇ ਹਮਲਾ ਸਮਝੋ ਸਾਰੇ ਇਸਲਾਮ ਤੇ ਹਮਲਾ, ਏਸੇ ਧਾਰਮਿਕ ਜਨੂੰਨ ਨੇ ਹੀ ਇਹਨਾਂ ਨੂੰ ਲੈ ਬੈਠਣਾ। ਕੱਟੜਪੰਥੀ ਧਰਮ ਦੇ ਆਖੇ ਲੱਗ ਕੇ ਨਵੀਆਂ ਖੋਜਾਂ, ਕਾਢਾਂ ਨੂੰ ਤਬਾਹ ਕਰੀ ਜਾਂਦੇ ਆ। ਬਾਬਾ ਜੀ ਅੱਤਵਾਦੀਆਂ ਨੇ ਆਵਦੀ ਨਵੀਂ ਸਰਕਾਰ ਬਣਾ ਲਈ। ਓਥੇ ਕੁੜੀਆਂ ਦੇ ਸਕੂਲਾਂ ਕਾਲਜਾਂ ਨੂੰ ਅੱਗ ਲਾਤੀ। ਜ਼ਨਾਨੀਆਂ ਦਾ ਦਫਤਰਾਂ 'ਚੋਂ ਕੰਮ ਬੰਦ ਕਰਾਤਾ। ਔਰਤਾਂ ਨੂੰ ਘਰ ਅੰਦਰ ਡੱਕ ਦਿੱਤਾ। ਕੰਪਿਊਟਰ ਭੰਨ ਸੁੱਟੇ। ਹਥਿਆਰ ਚੁੱਕ ਲਏ ਤੇ ਧਰਮ 'ਚ ਲਿਖੀਆਂ ਗੱਲਾਂ ਨੂੰ ਜ਼ਬਰਦਸਤੀ ਲੋਕਾਂ 'ਤੇ ਠੋਸਣਾ ਸ਼ੁਰੂ ਕਰਤਾ। ਉਹਨਾਂ ਨੇ ਛੋਟਿਆਂ ਛੋਟਿਆਂ ਬੱਚਿਆਂ ਦੇ ਦਿਮਾਗਾਂ ਤੱਕ ਵੀ ਇਹ ਗੱਲ ਤੂੜ ਤੂੜ ਕੇ ਭਰਤੀ ਕਿ ਸੱਚਾ ਮੁਸਲਮਾਨ ਧਰਮ ਖਾਤਰ ਕੁਰਬਾਨੀ ਲਈ ਹਰ ਟੈਮ ਤਿਆਰ ਬਰ ਤਿਆਰ ਰਹਿੰਦਾ ਹੈ, ਮੈਂ ਤਾਂ ਕਹਿੰਨਾ ਐਹੋ ਜਿਹੇ ਬਦਦਿਮਾਗਾਂ ਦਾ ਦੁਨੀਆਂ ਤੋਂ ਸਫਾਇਆ ਹੋ ਹੀ ਜਾਣਾ ਚਾਹੀਦਾ, ਅਮਰੀਕਾ ਨੂੰ ਚਾਹੀਦਾ ਐ ਕਿ ਉਹ ਅਫਗਾਨਸਤਾਨੀਆਂ ਨੂੰ ਹੁਣ ਪੰਜੀ ਦਾ ਭੌਣ ਦਿਖਾ ਹੀ ਦੇਵੇ, ਫੇਰ ਈ ਇਹ ਸੂਤ ਆਓਣਗੇ।"

**ਲਖਵਿੰਦਰ:** ਪਰ ਦੂਜੇ ਪਾਸੇ ਆਮ ਲੋਕਾਂ ਦਾ ਕੀ ਕਸੂਰ ਐ? ਅਫਗਾਨਸਤਾਨ ਦੇ ਲੋਕ ਤਾਂ ਜੰਗ ਨਹੀਂ ਚਾਹੁੰਦੇ ਉਹ ਤਾਂ ਪਹਿਲਾਂ ਹੀ ਗਰੀਬੀ ਦੇ ਮਾਰੇ ਦੋ ਦੋ ਟੁਕੜਿਆਂ ਨੂੰ ਤਰਸਦੇ ਰਹਿੰਦੇ ਆ, ਇਹ ਤਾਂ ਤਕੜੇ ਘਰਾਂ ਦੇ ਵਿਹਲੇ ਕੱਟੜਪੰਥੀ ਮੁਸਲਮਾਨ ਐ ਜਿੰਨਾਂ ਜੰਗ ਵੇਲੇ ਕਿਸੇ ਘੁਰਨੇ 'ਚ ਜਾ ਹੀ ਵੜਨੈ। ਮਾਰੇ ਜਾਣਗੇ ਸੰਨੋ ਸੰਨ ਵਿਚਾਰੇ ਗਰੀਬ।"

**ਜੱਸ:** ਊਂ ਵੇਖਲੋ ਜਦੋਂ ਪੰਜਾਬ 'ਚ, ਅਸਾਮ 'ਚ ਤੇ ਹੁਣ ਕਸ਼ਮੀਰ 'ਚ ਅੱਗ ਮੱਚੀ ਹੋਈ ਸੀ ਉਦੋਂ ਅਮਰੀਕਾ ਅੱਖਾਂ ਮੀਚਕੇ ਬੈਠਾ ਰਿਹਾ, ਕਿਉਂਕਿ ਉਹਦੀ ਦੁਕਾਨ ਦਾ ਸੌਦਾ ਜਿਓਂ ਹਿੱਥੇ ਹੱਥੀ ਵਿਕ ਰਿਹਾ ਸੀ, ਹੁਣ ਜਦੋਂ ਹੱਥੀਂ ਪਾਲੇ ਸਪੋਲੀਏ ਨੇ ਪੁੱਠਾ ਡੰਗ ਚਲਾਇਆ ਫੇਰ ਅੱਖਾਂ ਖੁੱਲੀਆਂ।"

**ਮਾਹਲੂ:** ਏਹਦਾ ਮਤਲਬ ਬਈ 'ਮਰੀਕਣਾ ਦੇ ਵੀ ਪਿਓ ਦੇ ਪਿਓ ਬੈਠੇ ਆ ਅੱਗੇ। ਫਿਰ ਤਾਂ ਉਹਨਾਂ ਨੇ ਪੰਗਾ ਲੈਕੇ ਸ਼ੇਰ ਦੀ ਪੂਛ ਨੂੰ ਹੱਥ ਪਾ ਲਿਆ ਕੇ!"

**ਜੱਸ:** ਪੂਛ ਨੂੰ ਹੱਥ ਕਾਹਦਾ ਪਾ ਲਿਆ। ਜੇ ਜੰਗ ਲੱਗਗੀ ਤਾਂ ਅਮਰੀਕਾ ਤੇ ਕੱਟੜਪੰਥੀ ਮੁਲਾਣਿਆਂ ਦਾ ਤਾਂ ਜਾਣਾ ਕੁਛ ਨੀਂ, ਲੱਖਾਂ ਲੋਕ ਐਂਵੇਂ ਮਾਰੇ ਜਾਣਗੇ, ਭੋਰਾ ਭਰ ਜੁਆਕਾਂ ਦੇ ਮੂੰਹ 'ਤੇ ਹੁਣੇ ਈ ਜੰਗ ਦਾ ਨਾਂ ਸੁਣਕੇ ਕਿਵੇਂ ਮੁਰਦੇਹਾਣੀ ਛਾਈ ਪਈ ਆ। ਏਹਦੇ ਵਿਚੋਂ ਕੁਝ ਵੀ ਕੱਢਣ ਪਾਓਣ ਨੂੰ ਨਹੀਂ ਮਿਲਣਾ। ਹਾਂ ਪਾਕਿਸਤਾਨ ਭਾਵੇਂ ਮੱਲੋ ਮੱਲੀ ਅਮਰੀਕਾ ਦੀ ਰੰਨ ਬਣਕੇ ਕੁਸ਼ ਨਾ ਕੁਸ਼ ਖੱਟਜੇ।"

**ਲਖਵਿੰਦਰ:** ਅਮਰੀਕਾ ਕਿਓਂਕਿ ਤਕੜਾ ਮੁਲਕ ਐ ਸਾਰੇ ਧੱਕੇ ਨਾਲ ਉਹਦੀ ਹਮੈਤ ਕਰੀ ਜਾਂਦੇ ਆ ਬਈ ਅਸੀਂ ਥੋਡੇ ਨਾਲ ਆਂ ਤਕੜੇ ਹੋਕੇ ਅੱਤਵਾਦੀਆਂ ਨੂੰ ਨੱਥ ਪਾਓ। ਮਤਲਬ ਫੋਕੀ ਟੌਹਰ ਬਣਾਓਣ ਖਾਤਰ ਬਿਆਨ ਤੇ ਬਿਆਨ ਦਾਗੀ ਜਾਂਦੇ ਆ।"

**ਜੱਸ:** ਓ ਭੰਨਿਆਰੇ ਆਲੇ ਬਾਬੇ ਆਗੂੰ ਜਦੋਂ ਬਾਬੇ ਦਾ ਪੂਰੋ ਜਾਹੋ ਜਲਾਲ ਸੀ ਉਦੋਂ ਹਰੇਕ ਮੰਤਰੀ ਤੇ ਨਿੱਕੇ ਮੋਟੇ ਲੀਡਰ ਬਾਬੇ ਨਾਲ ਜੁੜ ਜੁੜਕੇ ਫੋਟੋਆਂ ਖਿਚਾਉਂਦੇ ਸੀ, ਹੁਣ ਜਦੋਂ ਬਾਬੇ ਦੇ ਗਲ 'ਚ ਸੰਗਲੀ ਪੈ ਗਈ ਸਾਰੇ ਕਹਿਣ ਲੱਗ ਪਏ

**ਮਾਹਲੂ:** ਓ ਪੋਤਰਿਆ ਤੂੰ ਤਾਂ ਨਿਰੀ ਛੁਰੀ ਐਂ ਓਏ ਛੁਰੀ ਐਂ ਓਏ, ਘੜੀਆਂ ਟਕਾ ਟਕਾ ਕੇ ਗੱਲਾਂ ਕਰਦੈਂ। ਚੰਗਾ ਜਾ ਹੁਣ ਘਰੇ, ਵੀ ਬੜਿਆ ਕਰ ਮਾੜਾ ਮੋਟਾ ਐਵੇਂ ਨਾ ਵਾਹਲਾ ਸਿਆਸਤ 'ਚ ਹਿੱਸਾ ਲਿਆ ਕਰ।

☆☆☆

ਫਲਾਸਫੀ

# ਅਸੀਂ ਕਿਉਂ ਨਹੀਂ ਮੰਨਦੇ ਕਿ ਰੱਬ ਹੈ ?

ਲੜੀ ਜੋੜਨ ਲਈ ਦੇਖੋ ਅੰਕ ਪਿਛਲਾ

ਐਸ. ਪੀ. ਕਾਨਲ

5: **ਵਿਗਿਆਨ ਦੀ ਦੁਨੀਆਂ ਅਤੇ ਰੱਬ:**

ਅਸੀਂ ਹੁਣ ਤੱਕ ਇਹ ਦਿਖਾਇਆ ਹੈ ਕਿ ਮੰਤਕੀ ਦਲੀਲਾਂ ਅਤੇ ਧਾਰਮਿਕ ਅਨੁਭਵ ਰੱਬ ਦੀ ਹੋਂਦ ਦਾ ਵਿਸ਼ਵਾਸ਼ ਰੱਖਣ ਦੀ ਸਚਾਈ ਨੂੰ ਸਾਬਤ ਕਰਨ ਵਿੱਚ ਨਾਕਾਮ ਹਨ। ਸਾਡੇ ਨਾਸਤਕਵਾਦ ਦੇ ਸਿੱਟੇ ਨੂੰ ਮਜ਼ਬੂਤ ਕਰਨ ਲਈ ਅਸੀਂ ਵਿਗਿਆਨ ਰਾਂਹੀ ਬ੍ਰਹਿਮੰਡ ਬਾਰੇ ਖੋਜੀਆਂ ਗਈਆਂ ਵਿਸ਼ੇਸ਼ਤਾਈਆਂ ਦੀ ਮੱਦਦ ਲੈਂਦੇ ਹਾਂ।

ਅਸੀ ਸਾਰੇ ਇਸ ਬਾਰੇ ਸਹਿਮਤ ਹਾਂ ਕਿ ਜੋ ਮੌਜੂਦ ਹੈ ਉਸ ਸਬੰਧੀ ਵਿਗਿਆਨਕ ਗਿਆਨ,ਗਿਆਨ ਦਾ ਇੱਕ ਮਿਸਾਲੀ ਵਿਸ਼ਾ-ਵਸਤੂ ਹੈ। ਇੱਥੋਂ ਤੱਕ ਕਿ ਅੱਜ-ਕੱਲ ਦੇ ਈਸ਼ਵਰਵਾਦੀ ਵੀ ਇਸ ਵਿਚਾਰ ਦੇ ਧਾਰਨੀ ਹਨ ਕਿ ਭੌਤਿਕੀ ਬ੍ਰਹਿਮੰਡ ਬਾਰੇ ਜੋ ਕੁੱਝ ਸਾਇੰਸ ਦੱਸਦੀ ਹੈ ਉਸਨੂੰ ਸੱਚ ਜਾਣਕੇ ਪ੍ਰਵਾਨ ਕੀਤਾ ਜਾਣਾ ਚਾਹੀਦਾ ਹੈ। ਇਸਦੇ ਖਿਲਾਫ ਸਾਰੇ ਵਿਚਾਰ, ਭਾਵੇਂ ਉਹ ਧਾਰਮਿਕ ਗ੍ਰੰਥਾਂ 'ਚ ਅੰਕਿਤ ਕਿਉਂ ਨਾ ਹੋਣ, ਪੂਰਵ-ਵਿਗਿਆਨਕ ਕਾਲ ਦੇ ਵੇਲਾ-ਵਿਹਾ ਚੁੱਕੇ ਵਿਸ਼ਵਾਸ਼ਾਂ ਵਜੋਂ ਤਿਆਗ ਦਿੱਤੇ ਜਾਣੇ ਚਾਹੀਦੇ ਹਨ। ਅਧੁਨਿਕ ਈਸਾਈ ਆਸਤਕ ਇਹ ਪ੍ਰਵਾਨ ਕਰਦੇ ਹਨ ਕਿ ਬਾਈਬਲ 'ਚ ਅੰਕਿਤ ਸ੍ਰਿਸ਼ਟੀ ਸਬੰਧੀ ਵਿਚਾਰ, ਜਿਵੇਂ ਧਰਤੀ ਬਣਨ ਬਾਰੇ, ਇਸ ਉਤੇ ਵਿਚਰ ਰਹੇ ਜੀਵਨ ਬਾਰੇ, ਅਤੇ ਮਨੁੱਖ ਦੀ ਉਤਪਤੀ ਬਾਰੇ, ਸਾਰੇ ਹੀ ਵੇਲਾ-ਵਿਹਾ ਚੁੱਕੇ ਅਤੇ ਝੂਠੇ ਵਿਚਾਰ ਹਨ ਅਤੇ ਇਨ੍ਹਾਂ ਸਾਰੇ ਮਾਮਲਿਆਂ'ਤੇ ਵਿਗਿਆਨਕ ਵਿਚਾਰ ਪ੍ਰਵਾਨ ਕੀਤੇ ਜਾਣੇ ਚਾਹੀਦੇ ਹਨ। ਵਿਗਿਆਨਕ ਗਿਆਨ ਸਬੂਤ'ਤੇ ਆਧਾਰਤ ਹੈ ਅਤੇ ਇਸਦੀ ਸਚਾਈ ਦੋਸ਼-ਰਹਿਤ ਸਾਬਤ ਕੀਤੀ ਜਾ ਸਕਦੀ ਹੈ। ਇੱਕ ਇਲਹਾਮੀ ਮਾਨਤਾ ਦੇ ਹੱਕ'ਚ ਖੜੋਣ ਵਾਲਾ ਕੋਈ ਸਬੂਤ ਨਹੀਂ ਹੈ, ਇਸ ਲਈ ਇਹ ਸੱਚਾ ਹੋਣ ਦਾ ਦਾਅਵਾ ਨਹੀਂ ਕਰ ਸਕਦੀ। ਵਿਗਿਆਨੀ ਗ੍ਰਹਿਣ ਦੀ ਪੜਤਾਲ ਰਾਹੀਂ ਧਰਤੀ ਦੇ ਸੂਰਜ ਦੁਆਲੇ ਘੁੰਮਣ ਦੀ ਸਚਾਈ ਦਾ ਸਬੂਤ ਪ੍ਰਦਾਨ ਕਰਦੇ ਹਨ। ਸਾਇੰਸ ਜੀਵ ਵਿਕਾਸ ਰਾਹੀਂ ਮਨੁੱਖ ਦੀ ਉਤਪਤੀ ਹੋਣ ਦੀ ਸਚਾਈ ਬਾਰੇ ਸਬੂਤ ਪ੍ਰਦਾਨ ਕਰਦੀ ਹੈ। ਧਾਰਮਿਕ ਗ੍ਰੰਥ ਇਸ ਗੱਲ ਦਾ ਕੋਈ ਸਬੂਤ ਪ੍ਰਦਾਨ ਨਹੀਂ ਕਰਦੇ ਕਿ ਰੱਬ ਨੇ ਆਦਮੀ ਸਿਰਜਿਆ ਹੈ। ਇਸ ਕਰਕੇ ਬ੍ਰਹਿਮੰਡ ਦੇ ਖਾਸੇ ਬਾਰੇ ਜੋ ਕੁੱਝ ਅੰਤਰੀਵੀ ਸੂਝ, ਇਲਹਾਮ ਜਾਂ ਖਿਆਲੀ-ਦੌੜ 'ਤੇ ਆਧਾਰਤ ਰਹਿਕੇ ਵਿਸ਼ਵਾਸ਼ ਕੀਤਾ ਜਾਂਦਾ ਹੈ, ਉਸਦੀ ਤੁਲਨਾ 'ਚ ਸਾਇੰਸ ਜੋ ਕੁੱਝ ਸਾਨੂੰ ਦਸਦੀ ਹੈ ਉਹ ਪ੍ਰਵਾਨ ਕੀਤਾ ਜਾਣਾ ਯੋਗ ਹੈ।

ਸਾਡਾ ਰੱਟੇ ਵਾਲਾ ਨੁਕਤਾ ਇਹ ਹੈ ਕਿ ਜੋ ਕੁੱਝ ਸਾਇੰਸ ਬ੍ਰਹਿਮੰਡ ਦੇ ਸੁਭਾਅ (Nature) ਬਾਰੇ ਖੋਜਦੀ ਹੈ ਉਹ ਰੱਬ ਦੀ ਹੋਂਦ ਹੋਣ ਦੇ ਖਿਲਾਫ ਜਾਂਦਾ ਹੈ। ਆਓ ਹੇਠਾਂ ਦੇਖੋ :-

1: ਸਾਇੰਸ ਦੋ ਨਿਯਮਾਂ ਦੀ ਧਾਰਨੀ ਹੈ। ਨੰਬਰ ਇੱਕ ਤਾਂ ਇਹ ਕਿ ਪਦਾਰਥ ਆਪਣੀ ਸਮੁੱਚਤਾ ਕਾਇਮ ਰੱਖਦਾ ਹੈ ਅਤੇ ਨੰਬਰ ਦੋ, ਇਹ ਕਿ ਊਰਜਾ ਆਪਣੀ ਸਮੁੱਚਤਾ ਕਾਇਮ ਰੱਖਦੀ ਹੈ। ਪਦਾਰਥ ਦੇ ਸਮੁੱਚਤਾ ਕਾਇਮ ਰੱਖਣ ਤੋਂ ਭਾਵ ਇਹ ਹੈ ਕਿ ਪਦਾਰਥ ਨਾ ਘਟਾਇਆ ਜਾ ਸਕਦਾ ਹੈ ਅਤੇ ਨਾ ਹੀ ਵਧਾਇਆ। ਇਹ ਸਿਰਫ ਵੱਖੋ-ਵੱਖਰੇ ਰੂਪ ਅਖਤਿਆਰ ਕਰਦਾ ਹੈ। ਊਰਜਾ ਦੇ ਸਮੁੱਚਤਾ ਕਾਇਮ ਰੱਖਣ ਤੋਂ ਵੀ ਓਹੀ ਭਾਵ ਹੈ ਕਿ ਊਰਜਾ ਨਾ ਵਧਾਈ ਜਾ ਸਕਦੀ ਹੈ ਅਤੇ ਨਾ ਘਟਾਈ। ਜੋ ਕੁੱਝ ਅਸੀਂ ਤਜਰਬੇ ਰਾਹੀਂ ਜਾਣਿਆ ਹੈ ਉਹ ਇਹ ਹੈ ਕਿ ਪਦਾਰਥ ਤੇ ਊਰਜਾ ਵੱਖ ਵੱਖਰੇ ਰੂਪ ਅਖਤਿਆਰ ਕਰਦੇ ਹਨ ਪ੍ਰੰਤੂ ਉਹ ਅਲੋਪ ਨਹੀਂ ਹੁੰਦੇ, ਨਾ ਹੀ ਕਦੇ ਨਸ਼ਟ ਕੀਤੇ ਜਾਂਦੇ ਹਨ। ਇਹ ਕਹਿਣਾ ਕਿ ਰੱਬ ਨੇ ਸ੍ਰਿਸ਼ਟੀ ਨੂੰ ਸਿਰਜਿਆ ਹੈ ਦਾ ਮਤਲਬ ਤਾਂ ਫਿਰ ਇਹ ਬਣਦਾ ਹੈ ਕਿ ਕੋਈ ਇਹੋ-ਜਿਹਾ ਸਮਾਂ ਵੀ ਸੀ ਜਦੋਂ ਕੋਈ ਪਦਾਰਥ ਅਤੇ ਕੋਈ ਊਰਜਾ ਨਹੀਂ ਸੀ। ਪ੍ਰੰਤੂ ਪਦਾਰਥ ਅਤੇ ਊਰਜਾ ਅਨਾਦਿ ਅਤੇ ਸਥਾਈ (Constant) ਹਨ। ਜੇਕਰ ਬ੍ਰਹਿਮੰਡ ਦੇ ਖਾਸੇ ਬਾਰੇ ਸਾਇੰਸ ਦਾ ਇਹ ਮੰਨਣਾ ਹੈ ਤਾਂ ***ਕੁੱਝ ਵੀ ਨਹੀ*** ਵਿੱਚੋਂ ਬ੍ਰਹਿਮੰਡ ਨੂੰ ਸਿਰਜਣ ਵਾਲਾ ਕੋਈ ਨਹੀਂ ਹੋ ਸਕਦਾ। ਇਹ ਸੱਚ ਹੈ ਕਿ ਕੁੱਝ ਈਸ਼ਵਰਵਾਦੀ ਚਿੰਤਕ ਮੰਨਦੇ ਹਨ ਕਿ ਜਦੋਂ ਬ੍ਰਹਿਮੰਡ ਦਾ ਸਿਰਜਣਹਾਰ ਰੱਬ ਨੂੰ ਕਿਹਾ ਜਾਂਦਾ ਹੈ ਤਾਂ ਉਸਦਾ ਮਤਲਬ ਇਹ ਨਹੀਂ ਹੈ ਕਿ ਉਸਨੇ ਕੁੱਝ ਵੀ ਨਹੀਂ ਵਿੱਚੋਂ ***ਸਮੇਂ ਦੇ ਇੱਕ ਖਾਸ ਪਲ*** ਉਤੇ ਬ੍ਰਹਿਮੰਡ ਸਿਰਜਿਆ। ਬ੍ਰਹਿਮੰਡ ਤਾਂ ਸਦੀਵੀ ਹੋਂਦ'ਚ ਹੈ। ਇਸ ਕਰਕੇ ਪਦਾਰਥ ਅਤੇ ਊਰਜਾ ਸਦੀਵੀ ਹੋਂਦ'ਚ ਹਨ। ਰੱਬ ਦੇ ਸਿਰਜਣਹਾਰ ਹੋਣ ਦਾ ਭਾਵਅਰਥ ਇਹ ਹੈ ਕਿ ਬ੍ਰਹਿਮੰਡ ਸਦੀਵੀ ਤੌਰ'ਤੇ ਰੱਬ ਉਪਰ ***ਨਿਰਭਰ*** ਹੈ। ਬ੍ਰਹਿਮੰਡ ਵਿੱਚ ਵਾਪਰਨ ਵਾਲੀਆਂ ਘਟਨਾਵਾਂ ਦਾ ਖਾਸਾ ਕਿਸੇ ਹੋਰ ਉਪਰ ਨਿਰਭਰਤਾ ਵਾਲਾ ਹੈ, ਇਸ ਲਈ ਇਸਨੂੰ ਮੌਜੂਦ ਰਹਿਣ ਲਈ ਕਿਸੇ ਸਹਾਰੇ ਦੀ ਲੋੜ ਹੈ। ਅਸੀਂ ਪਹਿਲਾਂ ਹੀ ਇਸ ਸ੍ਰਿਸ਼ਟੀ-ਵਿੱਦਿਆ ਵਾਲੀ ਦਲੀਲ ਨੂੰ ਰੱਬ ਦੀ ਹੋਂਦ'ਚ ਭੁਗਤ ਜਾਣ ਵਜੋਂ ਰੱਦ ਕਰ ਚੁੱਕੇ ਹਾਂ। ਕੁੱਝ ਈਸ਼ਵਰਵਾਦੀ ਆਈਨਸਟਾਈਨ ਦੇ ਸਿਧਾਂਤ ਦਾ ਸਹਾਰਾ ਲੈਂਦੇ ਹਨ ਜਿਸ ਅਨੁਸਾਰ ਕੁੱਝ ਪਦਾਰਥ ਊਰਜਾ 'ਚ ਪਲਟਾਇਆ ਜਾ ਸਕਦਾ ਹੈ, ਇਸ ਲਈ ਪਦਾਰਥ ਅਤੇ ਊਰਜਾ ਸਥਾਈ ਨਹੀਂ ਹਨ ਕਿਉਂਕਿ ਜਦੋਂ ਪਦਾਰਥ ਨੂੰ ਊਰਜਾ 'ਚ ਪਲਟਾਇਆ ਜਾਂਦਾ ਹੈ ਤਾਂ ਪਦਾਰਥ ਘਟ ਜਾਂਦਾ ਹੈ ਅਤੇ ਊਰਜਾ ਦਾ ਵਧਾਰਾ ਹੋ ਜਾਂਦਾ ਹੈ। ਫਿਰ ਵੀ, ਪਦਾਰਥ ਅਤੇ ਊਰਜਾ ਦੇ ਸਬੰਧ'ਚ ਇਹ ਸੁਧਾਈ ਈਸ਼ਵਰਵਾਦੀਆਂ ਲਈ ਹਾਲਤ'ਚ ਕੋਈ ਸੂਤ-ਬਹਿੰਦੀ ਤਬਦੀਲੀ ਨਹੀਂ ਲਿਆਂਉਦੀ। ਅੱਜ ਕੱਲ ਸਾਇੰਸ ਪਦਾਰਥ ਦੀ ਸਮੁੱਚਤਾ ਦੀ ਕਾਇਮੀ ਅਤੇ ਊਰਜਾ ਦੀ ਸਮੁੱਚਤਾ ਦੀ ਕਾਇਮੀ ਦੀ ਥਾਂ ਪਦਾਰਥ+ਊਰਜਾ ਨੂੰ ਮਿਲਾਕੇ ਬਣੀ ਸਮੁੱਚਤਾ ਦੀ ਕਾਇਮੀ ਦੀ ਗੱਲ ਕਰਦੀ ਹੈ।



2: ਸਾਇੰਸ ਨੇ ਇਹ ਲੱਭ ਲਿਆ ਹੈ ਕਿ ਕਿਸੇ ਘਟਨਾ ਦੀ ਵਿਆਖਿਆ ਬ੍ਰਹਿਮੰਡ ਵਿਚਲੀਆਂ ਦੂਸਰੀਆਂ ਘਟਨਾਵਾਂ ਵਿੱਚੋਂ ਲੱਭੀ ਜਾ ਸਕਦੀ ਹੈ। ਜੇ ਵਰਖਾ ਹੁੰਦੀ ਹੈ ਤਾਂ ਅਸੀਂ ਇਸਦੀ ਵਿਆਖਿਆ ਇਸਤੋਂ ਅਗਾਊਂ ਹੋਣ ਵਾਲੀਆਂ ਘਟਨਾਵਾਂ 'ਚੋਂ ਖੋਜ ਸਕਦੇ ਹਾਂ, ਜਿਵੇਂ ਕਿ ਸੂਰਜ ਦਾ ਪਾਣੀ ਨੂੰ ਗਰਮਾਓਣਾ, ਪਾਣੀ ਦਾ ਭਾਫ ਬਣਨਾ, ਇਸਦਾ ਠੰਡੇ ਹੋਣ ਦੇ ਬਿੰਦੂ 'ਤੇ ਪੁੱਜਣਾ ਅਤੇ ਸੰਘਣੇ ਹੋਣਾ ਅਤੇ ਫਿਰ ਵਰਖਾ ਦੇ ਰੂਪ'ਚ ਵਰਸਣਾ। ਸਾਇੰਸ ਬ੍ਰਹਿਮੰਡ ਵਿਚਲੀਆਂ ਘਟਨਾਵਾਂ ਰਾਂਹੀਂ ਹੀ ਅਕਾਸ਼ੀ-ਪਿੰਡਾਂ ਦੇ ਘੁੰਮਣ ਅਤੇ ਧਰਤੀ ਦੀ ਬਣਤਰ ਦੀ ਵਿਆਖਿਆ ਕਰਦੀ ਹੈ। ਬ੍ਰਹਿਮੰਡ ਦੀਆਂ ਘਟਨਾਵਾਂ ਦੀ ਵਿਆਖਿਆ ਅੰਦਰ ਕੋਈ ਵੀ ਚਮਤਕਾਰੀ ਘਟਨਾ ਸ਼ਾਮਲ ਨਹੀਂ ਕੀਤੀ ਜਾਂਦੀ। ਇਸੇ ਤਰੀਕੇ ਦੀ ਤਰ੍ਹਾਂ ਮਨੁੱਖੀ ਸਰੀਰ ਅਤੇ ਮਨ ਦੀਆਂ ਬਿਮਾਰੀਆਂ ਦੇ ਕਾਰਨ ਅਤੇ ਇਲਾਜ ਬ੍ਰਹਿਮੰਡ ਅੰਦਰ ਹੀ ਖੋਜੇ ਜਾਂਦੇ ਹਨ। ਇਸੇ ਹੀ ਤਰੀਕੇ ਨਾਲ ਇਖਲਾਕੀ ... ਨਿਯਮਾਂ ਦੀ ਵਿਆਖਿਆ ਵੀ ਰੱਬ ਦੀ ਕਿਸੇ ਚਮਤਕਾਰੀ ਏਜੰਸੀ ਦਾ ਆਸਰਾ ਲਏ ਬਿਨਾਂ ਕੀਤੀ ਜਾ ਸਕਦੀ ਹੈ। ਸਮਾਜ ਦੀ ਹੋਂਦ ਅਤੇ ਉਨਤੀ ਨੂੰ ਸਮੇਂ ਦੀਆਂ ਹਾਲਤਾਂ ਹੀ ਸੰਭਵ ਬਣਾਂਉਂਦੀਆਂ ਹਨ। ਕੋਈ ਵੀ ਸਮਾਜ ਕਾਇਮ ਨਹੀਂ ਰਹਿ ਸਕਦਾ ਜੇਕਰ ਹਰ ਕੋਈ ਦੂਸਰਿਆਂ ਦੀ ਜਾਨ ਮਗਰ ਪਿਆ ਹੋਵੇ, ਤਾਂਹੀਓਂ ਕਤਲ ਬੁਰਾ ਹੈ। ਕੋਈ ਵੀ ਸਮਾਜ ਕਾਇਮ ਨਹੀਂ ਰਹਿ ਸਕਦਾ ਜੇਕਰ ਹਰ ਕੋਈ ਦੂਸਰਿਆਂ ਦੀ ਮਲਕੀਅਤ ਨੂੰ ਚੋਰੀ ਕਰਨ ਜਾਂ ਖੋਹਣ ਪਿੱਛੇ ਪਿਆ ਹੋਵੇ; ਤਾਂਹੀਓਂ ਚੋਰੀ ਮਾੜੀ ਹੈ। ਕੋਈ ਵੀ ਸਮਾਜ ਕਾਇਮ ਨਹੀਂ ਰਹਿ ਸਕਦਾ ਜੇਕਰ ਹਰ ਕੋਈ ਮਰਦ ਹਰ ਇੱਕ ਔਰਤ ਦਾ ਜਬਰ-ਜਿਨਾਹ ਅਤੇ ਸਨਮਾਨ ਤਬਾਹ ਕਰਨ'ਤੇ ਤੁਲਿਆ ਹੋਵੇ; ਤਾਂਹੀਓਂ ਕਾਮ-ਜੁਰਮ ਇੱਕ ਬੁਰਾਈ ਹੈ। ਕੋਈ ਵੀ ਸਮਾਜ ਕਾਇਮ ਨਹੀਂ ਰਹਿ ਸਕਦਾ ਜੇ ਮਨੁੱਖ ਹਰ ਸਮੇਂ ਹਰ ਰੋਜ਼ ਦੀ ਗੱਲ-ਕੱਥ ਵਿੱਚ ਇੱਕ ਦੂਸਰੇ ਨੂੰ ਧੋਖਾ ਦਿੰਦਾ ਹੋਵੇ; ਤਾਂਹੀਓਂ ਝੂਠ ਬੋਲਣਾ ਬੁਰਾ ਹੈ। ਇਸੇ ਤਰ੍ਹਾਂ ਜੀਵਨ, ਜਾਇਦਾਦ, ਕਾਮ ਅਤੇ ਸਚਾਈ ਵਗੈਰਾ ਪ੍ਰਤਿ ਆਦਰ ਦੇ ਇਖਲਾਕੀ ਅਸੂਲ ਸਮਾਜੀ ਜੀਵਨ ਲਈ ਲੋੜੀਦੀਆਂ ਜਰੂਰੀ ਸ਼ਰਤਾਂ ਹਨ ਜਿੰਨਾਂ ਤੋ ਬਿਨਾਂ ਕੋਈ ਇਕੱਲਾ-ਕਹਿਰਾ ਮਨੁੱਖ ***ਮਨੁੱਖੀ ਵਜੂਦ*** ਵਜੋਂ ਵਧ-ਫੁੱਲ ਨਹੀਂ ਸਕਦਾ। ਇਖਲਾਕੀ ਅਸੂਲਾਂ ਦੀ ਬੰਦਸ਼ ਸਾਡੇ ਉਤੇ ਇਸ ਕਰਕੇ ਨਹੀਂ ਕਿ ਇਨ੍ਹਾਂ ਨੂੰ ਰੱਬ ਚਲਾਂਉਦਾ ਹੈ, ਬਲਕਿ ਇਸ ਕਰਕੇ ਹੈ ਕਿ ਉਹ ਸਮਾਜੀ ਜੀਵਨ ਲਈ ਅਤਿਅੰਤ ਜਰੂਰੀ ਹਨ ਅਤੇ ਕਿਸੇ ਵੀ ਜਣੇ ਦੇ ਵਾਧੇ ਅਤੇ ਉਨਤੀ ਲਈ ਸਮਾਜੀ ਜੀਵਨ ਦਾ ਹੋਣਾ ਲਾਜ਼ਮੀ ਹੈ।

ਇਹ ਵਿਸ਼ਵਾਸ਼ ਕਰਨਾ ਗਲਤ ਹੈ ਕਿ ਜੇਕਰ ਰੱਬ ਨਾ ਹੋਵੇ ਤਾਂ ਇਖਲਾਕੀ ਅਸੂਲਾਂ ਦਾ ਕੋਈ ਆਧਾਰ ਨਹੀਂ ਹੋ ਸਕਦਾ। ਜਿੰਨੀ ਦੇਰ ਸਰੀਰ ਹੈ, ਸਿਹਤ ਦੇ ਨਿਯਮ ਹਨ; ਜਿੰਨੀ ਦੇਰ ਸਮਾਜ ਹੈ, ਸਮਾਜੀ ਸਿਹਤ ਦੇ ਨਿਯਮ ਹਨ ਜਿੰਨ੍ਹਾਂ ਨੂੰ ਇਖਲਾਕੀ ਨਿਯਮ ਕਿਹਾ ਜਾਂਦਾ ਹੈ। ....ਇਸ ਕਰਕੇ ਭੌਤਿਕੀ, ਜੀਵੀ, ਮਨੋਵਿਗਿਆਨਕ, ਇਖਲਾਕੀ... ਵਰਗੀਆਂ ਸਾਰੀਆਂ ਘਟਨਾਵਾਂ ਦੀ ਵਿਆਖਿਆ ਬ੍ਰਹਿਮੰਡ ਅੰਦਰ ਹੀ ਪਈ ਹੋਈ ਹੈ।

ਸਰੀਰਕ ਅਤੇ ਸਮਾਜਿਕ ਵਿਗਿਆਨ ਸਾਰੀਆਂ ਘਟਨਾਵਾਂ ਦੀ ਵਿਆਖਿਆ ਬ੍ਰਹਿਮੰਡ ਅੰਦਰ ਦੇਖਦਾ ਹੈ। ਇਹ ਮੰਨਣਾ ਕਿ ਰੱਬ ਚਮਤਕਾਰਾਂ ਦੀ ਸ਼ਕਲ ਵਿੱਚ ਬ੍ਰਹਿਮੰਡ ਦੇ ਕੰਮਾਂ ਕਾਰਾਂ ਵਿੱਚ ਦਖਲ ਦਿੰਦਾ ਹੈ, ਸਾਇੰਸ ਦੇ ਵਿਰੁੱਧ ਹੈ। ਇਸ ਕਰਕੇ ਚਮਤਕਾਰ, ਜਿੰਨਾ ਦਾ ਮਤਲਬ ਪ੍ਰਕਿਰਤਕ ਕਾਰਨਾਂ ਦੀ ਲੜੀ'ਚ ਕਾਰਜਸ਼ੀਲ ਗੈਰ-ਪ੍ਰਕਿਰਤਕ ਕਾਰਨਤਾ ਹੈ, ***ਵਿਗਿਆਨਕ ਪ੍ਰਯੋਗਸ਼ਾਲਾਵਾਂ*** ਵਿੱਚ ਨਿਰਖੇ-ਪਰਖੇ ਨਹੀਂ ਗਏ। ਚਮਤਕਾਰਾਂ ਬਾਰੇ ਸਾਰੀਆਂ ਕਹਾਣੀਆਂ ਜੀਵਨ ਵਿੱਚ ਵਿਗਿਆਨ-ਵਿਰੋਧੀ ਨਜ਼ਰੀਆ ਭਰਨ ਲਈ ਬਜ਼ਾਰੂ ਗਪੌੜ ਹਨ।

ਬ੍ਰਹਿਮੰਡ ਦਾ ਖੁਦ-ਮੁਖਤਿਆਰ ਖਾਸਾ ਬ੍ਰਹਿਮੰਡ ਵਿਚਲੀਆਂ ਘਟਨਾਵਾਂ ਪਿੱਛੇ ਕਿਸੇ ਚਮਤਕਾਰੀ-ਸ਼ਕਤੀ ਦਾ ਹੱਥ ਹੋਣ ਵਾਲੇ ਵਿਚਾਰ ਨੂੰ ਪਰ੍ਹੇ ਝਟਕ ਦਿੰਦਾ ਹੈ। ਬ੍ਰਹਿਮੰਡ ਬਾਰੇ ਵਿਗਿਆਨਕ ਸਮਝ ਬ੍ਰਹਿਮੰਡ ਦੇ ਸਿਰਜਣਹਾਰ ਜਾਂ ਸੰਚਾਲਕ ਵਾਲੇ ਵਿਚਾਰ ਨੂੰ ਪਰ੍ਹੇ ਝਟਕ ਦਿੰਦੀ ਹੈ, ਯਾਨੀ ਕਿ ਸ੍ਰਿਸ਼ਟੀ ਵਿਚਲੀਆਂ ਇਹ ਭੌਤਿਕੀ, ਜੀਵੀ, ਮਨੋਵਿਗਿਆਨਕ, ਸਮਾਜੀ, ਸੁਹਾਜਤਮਕ, ਇਖਲਾਕੀ... ਘਟਨਾਵਾਂ ਦੀ ਵਿਆਖਿਆ ਅੰਦਰ ਰੱਬ ਨੂੰ ਘਸੋੜਨਾ ਫਜ਼ੂਲ ਮਹਿਸੂਸ ਕਰਦੀ ਹੈ। ਪ੍ਰਕਿਰਤਕ ਪ੍ਰਬੰਧ ਅੰਦਰ ਆਦਰਸ਼ਾਂ ਦੀਆਂ ਜੜ੍ਹਾਂ ਵੀ ਉਨੀਆਂ ਹਨ ਜਿੰਨੀਆਂ ਘਟਨਾਵਾਂ ਦੀਆਂ। ਇਸਦਾ ਅਰਥ ਇਹ ਹੈ ਕਿ ਬ੍ਰਹਿਮੰਡ ਵਿਚਲੀਆਂ ਘਟਨਾਵਾਂ ਰੱਬ ਦੀ ਹੋਂਦ ਹੋਣ ਬਾਰੇ ਸਿੱਟਾ ਕੱਢ ਲੈਣ ਲਈ ਕੋਈ ਆਧਾਰ ਪ੍ਰਦਾਨ ਨਹੀਂ ਕਰਦੀਆਂ।

3: ਦੇਹ-ਰਹਿਤ ਚੇਤਨਤਾ ਦੀ ਸੰਭਾਵਨਾ ਦਾ ਸਾਇੰਸ ਕੋਈ ਸਬੂਤ ਨਹੀਂ ਦੇਖਦੀ। ਇਹ ਸਾਨੂੰ ਦਰਸਾਂਉਂਦੀ ਹੈ ਕਿ ਜੀਵਨ ਨਿਸ਼ਚਿਤ ਭੌਤਿਕੀ ਅਤੇ ਰਸਾਇਣੀ ਹਾਲਤਾਂ ਅਧੀਨ ਉਗਮਿਆ ਹੈ। ਪੌਦੇ ਜੀਵਤ ਪ੍ਰਾਣੀ ਹਨ ਪ੍ਰੰਤੂ ਉਨ੍ਹਾਂ ਅੰਦਰ ਸਪਸ਼ਟ ਚੇਤਨਤਾ ਨਹੀਂ ਹੈ। ਹੋਰ ਵੀ, ਬਹੁਤ ਹੀ ਮੁਢਲੇ ਜਾਨਵਰ ਵੀ ਸਪਸ਼ਟ ਚੇਤਨਤਾ ਨਹੀਂ ਰਖਦੇ। ਇਹ ਉਚੇਰੀ ਪੱਧਰ ਦੇ ਜਾਨਵਰਾਂ ਵਿੱਚ ਹੈ ਜਿਹਨਾਂ ਦੀ ਚੇਤਨਤਾ ਅੰਦਰ ਮਨੁੱਖੀ ਸੋਝੀ, ਲਗਾਓ, ਅਤੇ ਰਚਨਾਤਮਕ ਇੱਛਾ ਸ਼ਕਤੀ ਵਰਗੇ ਅੰਸ਼ ਹੁੰਦੇ ਹਨ। ਇੱਕ ਬਿੱਲੀ ਅਤੇ ਕੁੱਤਾ ਸ਼ੈਆਂ ਦੀ ਸੋਝੀ ਰੱਖਦੇ ਹਨ, ਤਜਰਬੇ ਰਾਹੀਂ ਸਿਖਦੇ ਹਨ, ਗੁੱਸੇ, ਵਿਰੋਧਤਾ ਅਤੇ ਪਿਆਰ ਦੀਆਂ ਭਾਵਨਾਵਾਂ ਦਾ ਦਿਖਾਵਾ ਕਰਦੇ ਹਨ। ਸਿੱਖੇ ਹੋਏ ਖਾਸ ਢੰਗਾਂ ਅਨੁਸਾਰ ਅਮਲ ਕਰਦੇ ਹਨ। ਫਿਰ ਵੀ, ਮਨੁੱਖ ਅੰਦਰ ਇਹ ਸਾਰੀਆਂ ਸ਼ਕਤੀਆਂ ਉੱਚ-ਪੱਧਰੀ ਸਿਫਤ ਵਾਲੀਆਂ ਹਨ ਅਤੇ, ਇਸ ਲਈ ਉਹ ਸਾਇੰਸ, ਕਲਾ ਅਤੇ ਸਮਾਜੀ ਅਦਾਰੇ ਸਿਰਜਣ ਦੇ ਯੋਗ ਹੈ।

ਹੁਣ ਲਓ ਕਿ ਜੀਵਨ ਅਤੇ ਚੇਤਨਤਾ ਦਾ ਖਾਸਾ ਕੀ ਹੈ? ਸਾਇੰਸ ਨੇ ਇਹ ਪਤਾ ਲਾਇਆ ਹੈ ਕਿ ਨਵੇਂ ਉਭਰਨ ਵਾਲੇ ਅਤੇ ਪਹਿਲੇ ਉਭਰੇ ਹੋਏ ਨੂੰ ਪੈਦਾ ਕਰਨ ਵਾਲੀਆਂ ਹਾਲਤਾਂ ਵਿਚਕਾਰ ਅਟੁੱਟ ਰਿਸ਼ਤਾ ਹੈ। ਜੀਵਨ ਨਿਸ਼ਚਿਤ ਭੌਤਿਕੀ ਅਤੇ ਰਸਾਇਣੀ ਹਾਲਤਾਂ'ਚੋਂ ਉਭਰਿਆ ਹੈ। ਭਾਵੇਂ ਜੀਵ-ਵਿਗਿਆਨ

ਦੇ ਨਿਯਮ ਰਸਾਇਣੀ ਅਤੇ ਭੌਤਿਕੀ ਨਿਯਮਾਂ ਤੋਂ ਵੱਖਰੇ ਹਨ ਅਤੇ ਪਹਿਲੇ ਦੇ ਨਿਯਮਾਂ ਨੂੰ ਦੋਨਾਂ ਪਿਛਲਿਆਂ ਦੇ ਨਿਯਮਾਂ ਤੱਕ ਹੀ ਸੁੰਘੇੜਿਆ ਨਹੀਂ ਜਾ ਸਕਦਾ, ਫਿਰ ਵੀ ਭੌਤਿਕੀ ਅਤੇ ਰਸਾਇਣੀ ਕ੍ਰਿਆਵਾਂ ਤੋਂ ਬਿਨਾਂ ਕੋਈ ਜੀਵਨ ਨਹੀਂ ਹੋ ਸਕਦਾ। ਇੱਕ ਜੀਵਤ ਜੀਵ ਭੌਤਿਕੀ ਨਿਯਮਾਂ ਦੇ ਅਧੀਨ ਹੈ। ਅਸੀਂ ਉਨ੍ਹਾਂ ਦੀ ਗਰੂਤਾ-ਖਿੱਚ ਦੇ ਨਿਯਮ ਅਧੀਨ ਹਾਂ। ਜਿੰਦਾ ਸਰੀਰ ਰਸਾਇਣਕ ਸੰਘਟਕਾਂ ਦੇ ਸਮਤੋਲ 'ਤੇ ਨਿਰਭਰ ਕਰਦਾ ਹੈ ਜਿਹੜੇ ਇਸਨੂੰ ਬਾਹਰੋਂ ਉਤੇਜਨਾਵਾਂ(Stimuli) ਤੋਂ ਅਤੇ ਅੰਦਰੋਂ ਰਸ-ਗ੍ਰੰਥੀਆਂ ਰਾਹੀਂ ਦਿੱਤੇ ਗਏ ਰਿਸਣ ਪਦਾਰਥਾਂ ਦੇ ਤੌਰ'ਤੇ ਦਿੱਤੇ ਜਾਂਦੇ ਹਨ। ਜੇਕਰ ਸਾਡੇ ਦਿਮਾਗ ਹੇਠਲੀ ਗ੍ਰੰਥੀ ਬੇਹਿਸਾਬੀ ਹੈ ਅਤੇ ਰਸਣ ਪਦਾਰਥ ਘੱਟ ਦਿੰਦੀ ਹੈ ਤਾਂ ਸਾਡੇ ਸਰੀਰਕ ਵਾਧੇ'ਤੇ ਬੁਰਾ ਅਸਰ ਪੈਂਦਾ ਹੈ। ਸਾਡੀ ਰਸਾਇਣ ਸਾਡੇ ਸਰੀਰਕ ਢਾਂਚੇ ਨੂੰ ਹੀ ਪ੍ਰਭਾਵਿਤ ਨਹੀਂ ਕਰਦੀ, ਇਹ ਸਾਡੇ ਮਨੋ-ਵਿਗਿਆਨ ਨੂੰ ਵੀ ਪ੍ਰਭਾਵਿਤ ਕਰਦੀ ਹੈ। ਜੇਕਰ ਅਸੀਂ ਜ਼ਿਆਦਾ ਸ਼ਰਾਬ ਵਰਤਦੇ ਹਾਂ, ਇਹ ਨਾ ਸਿਰਫ ਸਾਡੀ ਪਾਚਣ-ਪ੍ਰਣਾਲੀ ਨੂੰ ਹੀ ਨੁਕਸਾਨਦੀ ਹੈ ਸਗੋਂ ਸਾਡੀ ਇਕਸਾਰ ਸੋਚਣੀ ਨੂੰ ਵੀ ਗੜਬੜਾ ਦਿੰਦੀ ਹੈ, ਇੱਥੋਂ ਤੱਕ ਕਿ ਸਾਨੂੰ ਬੇਬਸ ਬਣਾ ਦਿੰਦੀ ਹੈ। ਦਿਮਾਗ ਅੰਦਰ ਹੋਣ ਵਾਲੀਆਂ ਕੁੱਝ ਰਸਾਇਣਕ ਤਬਦੀਲੀਆਂ ਮਨੋ-ਵਿਗਿਆਨਕ ਖਿੰਡਾਅ ਵੱਲ ਲੈ ਜਾਂਦੀਆਂ ਹਨ।

ਦੁਬਾਰਾ ਫਿਰ। ਸਾਇੰਸ ਨੇ ਦਿਮਾਗ ਅਤੇ ਚੇਤਨਤਾ ਵਿਚਕਾਰ ਅਟੁੱਟ ਰਿਸ਼ਤਾ ਖੋਜਿਆ ਹੈ। ਇਹ ਦੇਖਿਆ ਗਿਆ ਹੈ ਕਿ ਜਿੰਨਾ ਦਿਮਾਗ ਜ਼ਿਆਦਾ ਗੁੰਝਲਦਾਰ ਹੁੰਦਾ ਜਾਂਦਾ ਹੈ ਚੇਤਨਤਾ ਉਂਨੀ ਜ਼ਿਆਦਾ ਵਿਕਾਸ ਕਰਦੀ ਜਾਂਦੀ ਹੈ। ਮਨੁੱਖੀ ਦਿਮਾਗ ਸਭਤੋਂ ਵੱਧ ਗੁੰਝਲਦਾਰ ਹੈ ਅਤੇ ਮਨੁੱਖੀ ਚੇਤਨਤਾ ਗਿਆਨ ਦੀ ਸ਼ਕਲ'ਚ ਸਭਤੋਂ ਉਚਤਮ ਹੈ। ਜੇਕਰ ਦਿਮਾਗ ਨੁਕਸਾਨਿਆ ਜਾਂਦਾ ਹੈ ਤਾਂ ਚੇਤਨਤਾ ਮੁਢਲੀ ਜਿਹੀ ਰਹਿ ਜਾਂਦੀ ਹੈ। ਕੁੱਝ ਕੇਸਾਂ ਅੰਦਰ ਤਾਂ ਦਿਮਾਗ ਦਾ ਨੁਕਸਾਨ ਪਾਗਲਪਨ ਤੱਕ ਲੈ ਜਾਂਦਾ ਹੈ। ਚੇਤਨਤਾ ਦਾ ਵਗਸਾਓ ਦਿਮਾਗ ਦੇ ਵਗਸਾਓ ਨਾਲ ਪਰਸਪਰ ਸਬੰਧਤ ਹੈ।

ਅਰਬਾਂ ਸਾਲਾਂ ਦਾ ਜੀਵਨ ਅਤੇ ਚੇਤਨਤਾ ਦਾ ਵਿਕਾਸ-ਮਾਰਗ ਦਿਖਾਂਉਂਦਾ ਹੈ ਕਿ ਇਸ ਤਰ੍ਹਾਂ ਜੀਵਨ ਅਤੇ ਚੇਤਨਤਾ ਦੀ ਗੁੰਝਲਦਾਰਤਾ ਸਰੀਰਕ ਵਿਕਾਸ ਦੀ ਗੁੰਝਲਦਾਰਤਾ ਉਪਰ ਆਧਾਰਤ ਹੈ। ਸਰੀਰ ਤੋਂ ਬਿਨਾਂ ਜੀਵਨ ਉਵੇਂ ਹੀ ਅਸੰਭਵ ਹੈ ਜਿਵੇਂ ਆਕਸੀਜਨ ਤੋਂ ਬਿਨਾਂ ਅੱਗ ਜਾਂ ਪਾਣੀ। ਸਰੀਰ ਤੋਂ ਬਿਨਾਂ ਜੀਵਨ ਜਾਂ ਚੇਤਨਤਾ ਹੋਣ ਦਾ ਕੋਈ ਸਬੂਤ ਨਹੀਂ ਹੈ। ਇਸ ਕਰਕੇ ਦੇਹ-ਰਹਿਤ ਚੇਤਨਤਾ ਦੀ ਥੋਥੀ ਕਲਪਨਾ ਦਾ ਹਕੀਕਤ ਵਿੱਚ ਕੋਈ ਅਧਾਰ ਨਾ ਹੋਣ ਕਰਕੇ ਇਹ ਨਿਰੋਲ ਥੋਥੀ ਕਲਪਨਾ ਹੀ ਹੈ। ਇਸ ਕਰਕੇ ਨਿਰਾਕਾਰ ਰੱਬ ਵਿੱਚ ਵਿਸ਼ਵਾਸ਼ ਕਰਨਾ ਗਲਤ ਹੈ। ਜੇਕਰ ਰੱਬ ਇੱਕ ਨਿਰਾਕਾਰ ਹਸਤੀ ਹੈ ਤਾਂ ਉਸਦਾ ਹਕੀਕੀ ਦੁਨੀਆਂ ਅੰਦਰ ਕੋਈ ਸਥਾਨ ਨਹੀਂ ਹੈ ਕਿਉਂਜੋ ਸਾਇੰਸ ਦੀ ਨਜ਼ਰ'ਚ ਅਜਿਹੀ ਕੋਈ ਚੇਤਨਤਾ ਨਹੀਂ ਹੈ ਜਿਹੜੀ ਦੇਹ-ਰੂਪੀ ਨਾ ਹੋਵੇ; ਹਾਂ ਸਾਇੰਸ ਦੇਹ-ਰੂਪੀ ਅਰਬਾਂ ਚੇਤਨਤਾਵਾਂ ਨੂੰ ਜਾਣਦੀ ਹੈ।

4:ਸੰਸਾਰ ਬਾਰੇ ਸਾਡਾ ਰੋਜ਼ਾਨਾ ਦਾ ਅਨੁਭਵ ਇਹ ਹੈ ਕਿ ਹਰ ਇੱਕ ਸ਼ੈਅ ਤਬਦੀਲ ਹੁੰਦੀ ਰਹਿੰਦੀ ਹੈ। ਸਾਇੰਸ ਉਨ੍ਹਾਂ ਤਬਦੀਲੀਆਂ ਨੂੰ ਵੀ ਖੋਜ ਲੈਂਦੀ ਹੈ ਜਿਹੜੀਆਂ ਅਸੀਂ ਆਪਣੀ ਨੰਗੀ ਅੱਖ ਨਾਲ ਨਹੀਂ ਵੇਖ ਸਕਦੇ। ਸਾਇੰਸ ਅਜਿਹੀ ਕੋਈ ਚੀਜ਼ ਨਹੀਂ ਦੇਖਦੀ ਜਿਹੜੀ ਤਬਦੀਲ ਨਾ ਹੁੰਦੀ ਹੋਵੇ। ਇੱਥੋਂ ਤੱਕ ਕਿ ਇੱਕ ਅਣੂ ਵੀ ਤਬਦੀਲ ਹੁੰਦਾ ਹੈ। ਸਾਡਾ ਸਰੀਰ ਤਬਦੀਲ ਹੁੰਦਾ ਹੈ, ਸਾਡਾ ਮਨ ਅਤੇ ਚੇਤਨਤਾ ਅਮੁੱਕ ਤਬਦੀਲੀ ਅਧੀਨ ਹਨ। ਜੋ ਹੈ ਉਹ ਤਬਦੀਲੀ ਵਾਸਤੇ ਹੈ। ਜੇ ਤਬਦੀਲੀ ਹੋਣੀ ਹੈ ਤਾਂ ਤਬਦੀਲੀ-ਰਹਿਤ ਵਜੂਦ ਦੀ ਕੋਈ ਹੋਂਦ ਨਹੀਂ। ਰੱਬ ਨੂੰ ਤਬਦੀਲੀ-ਰਹਿਤ ਪ੍ਰੀਭਾਸ਼ਤ ਕੀਤਾ ਜਾਂਦਾ ਹੈ। ਕਿਉਂਜੋ ਜਿਹੜੀ ਹਸਤੀ ਤਬਦੀਲ ਹੁੰਦੀ ਹੈ ਉਹ ਸੰਪੂਰਨ ਨਹੀਂ ਹੈ, ਭਾਵੇਂ ਕਿ ਤਬਦੀਲੀਆਂ ਚੰਗੇ ਲਈ ਹੀ ਹੁੰਦੀਆਂ ਹਨ। ਜੇਕਰ ਜੋ ਕੁੱਝ ਮੌਜੂਦ ਹੈ ਉਹ ਅਮੁੱਕ ਤਬਦੀਲੀ ਅਧੀਨ ਹੈ ਤਾਂ ਫਿਰ ਰੱਬ ਦੀ ਹੋਂਦ ਨਹੀਂ ਹੋ ਸਕਦੀ ਕਿਉਂਜੋ ਰੱਬ ਨੂੰ ਤਾਂ ਇੱਕ ਤਬਦੀਲੀ-ਰਹਿਤ ਹਸਤੀ ਵਜੋਂ ਪ੍ਰੀਭਾਸ਼ਤ ਕੀਤਾ ਜਾਂਦਾ ਹੈ।

ਆਓ ਹੁਣ ਸਮੇਟੀਏ। ਸਾਇੰਸ ਬ੍ਰਹਿਮੰਡ ਨੂੰ ਸਵੈ-ਵਿਦਮਾਨ ਹੋਣ ਦੇ ਵਿਚਾਰ ਦਾ ਪੱਖ ਲੈਂਦੀ ਹੈ ਅਤੇ ਪਦਾਰਥ+ਸ਼ਕਤੀ ਦੇ ਸਥਾਈਪਣ ਨੂੰ ਮੰਨਦੀ ਹੈ। ਇਸ ਕਰਕੇ ਇੱਕ ਸਵੈ-ਵਿਦਮਾਨ ਬ੍ਰਹਿਮੰਡ ਦਾ ਕੋਈ ਸਿਰਜਣਹਾਰ ਨਹੀਂ ਹੋ ਸਕਦਾ।

ਸਾਇੰਸ ਦੀ ਲੱਭਤ ਹੈ ਕਿ ਚੇਤਨਤਾ ਸਰੀਰ ਨਾਲ ਸਬੰਧਤ ਹੈ ਅਤੇ ਇਸਤੋਂ ਵੱਖ-ਕੀਤੇ-ਜਾਣ-ਯੋਗ-ਨਹੀਂ ਹੈ। ਇਸਨੇ ਦੇਹ-ਰਹਿਤ ਚੇਤਨਤਾ ਜਾਂ ਆਤਮਾ ਜਾਂ ਰੱਬ ਬਾਰੇ ਕੋਈ ਦ੍ਰਿਸ਼ਟਾਂਤ ਜਾਂ ਸਬੂਤ ਨਹੀਂ ਦੇਖਿਆ।

ਸਾਇੰਸ ਨੇ ਦੇਖਿਆ ਹੈ ਕਿ ਜੋ ਕੁੱਝ ਵੀ ਇਹ ਪੜਤਾਲਦੀ ਹੈ ਉਹ ਅਮੁੱਕ ਤਬਦੀਲੀ ਅਧੀਨ ਹੈ। ਇਸਨੇ ਅਬਦਲ ਹਸਤੀਆਂ ਸਬੰਧੀ ਕੋਈ ਦ੍ਰਿਸ਼ਟਾਂਤ ਦਾ ਸਬੂਤ ਨਹੀਂ ਵੇਖਿਆ। ਜਿੰਨਾਂ ਨੂੰ ਅਸੀਂ ਸ਼ੈਆਂ ਕਹਿੰਦੇ ਹਾਂ ਉਹ ਤਬਦੀਲੀਆਂ ਦੀਆਂ ਲੜੀਆਂ ਤੋਂ ਸਿਵਾਏ ਕੁੱਝ ਨਹੀਂ ਹੈ। ਬਦਲਦੀਆਂ ਅਵਸਥਾਵਾਂ ਤੋਂ ਪਰ੍ਹੇ ਅਬਦਲ ਕੁੱਝ ਵੀ ਨਹੀਂ ਹੈ। ਇਸ ਕਰਕੇ ਅਬਦਲ ਆਤਮਾ ਜਾਂ ਰੱਬ ਦਾ ਵਿਸ਼ਵਾਸ਼ ਇੱਕ ਪਰੀ ਕਹਾਣੀ ਹੈ।

ਨਾ ਹੀ ਮੰਤਕੀ ਦਲੀਲਾਂ ਅਤੇ ਨਾਹੀ ਵਿਗਿਆਨਕ ਸਮਝ ਦੇ ਮੂਲ-ਤੱਤ ਦਾ ਭੋਰਾ-ਭਰ ਝੁਕਾਅ ਰੱਬ ਦੀ ਹੋਂਦ ਹੋਣ ਦੇ ਵਿਸ਼ਵਾਸ਼ ਦੇ ਸੱਚਾ ਹੋਣ ਦੇ ਪੱਖ ਵਿੱਚ ਹੈ, ਇਸ ਕਰਕੇ ਹੀ ਹੈ ਕਿ ਅਸੀਂ ਜੈਨੀਆਂ, ਬੋਧੀਆਂ, ਸੰਖੀਆਂ, ਮੀਮਾਂਸੀਆਂ, ਤਾਓਵਾਦੀਆਂ, ਕਨਫਿਊਸ਼ਅਨਾਂ, ਮਾਰਕਸਵਾਦੀਆਂ ਦੇ ਨਾਲ ਪੁਰਖੀ ਰੱਬ ਜਾਂ ਈਸ਼ਵਰ ਅਤੇ ਗੈਰ-ਪੁਰਖੀ ਸਰਵ-ਵਿਆਪਕ ਚੇਤਨਤਾ ਜਾਂ ਬ੍ਰਹਮਾ ਦੀ ਮਨੌਤ ਜਾਂ ਵਿਸ਼ਵਾਸ਼ ਨੂੰ ਰੱਦ ਕਰਦੇ ਹਾਂ। ਅਨੁ : ਹੇਮਰਾਜ ਸਟੈਨੋ................ (ਸਮਾਪਤ)



## ਵਿਚਾਰ ਤੇ ਵਿਸਥਾਰ

**ਵੀਂ ਸੱਟ 'ਤੇ ਟੁੱਟਣ ਵਾਲੇ ਲੋਹੇ ਦਾ ਟੁੱਟਣਾ ਪਹਿਲੀ ਸੱਟ ਤੇ ਹੀ ਸ਼ੁਰੂ ਹੋ ਜਾਂਦਾ ਹੈ ਅਤੇ ਉਸਨੂੰ ਪੈਣ ਵਾਲੀ ਹਰ ਸੱਟ ਦਾ ਮਹੱਤਵ ਹੁੰਦਾ ਹੈ ।**

**.............ਸਵੈ ਸਾਂਚੀਂ**

ਹਰ ਵੱਡਾ ਕਾਰਜ ਸਿਰੇ ਚਾੜਣ ਲਈ ਸੈਂਕੜੇ ਹਜ਼ਾਰਾਂ ਕ੍ਰਿਆਵਾਂ ਦੀ ਲੋੜ ਪੈਂਦੀ ਹੈ ਅਤੇ ਹਰ ਕ੍ਰਿਆ ਦੀ ਸਫਲਤਾ ਲਈ ਅੱਗੇ ਅਨੇਕਾਂ ਕੋਸ਼ਿਸ਼ਾਂ ਕਰਨੀਆਂ ਪੈਂਦੀਆਂ ਹਨ। ਬਹੁਤ ਵਾਰ ਅਸੀਂ ਮੰਜ਼ਿਲ ਨੂੰ ਦੂਰ ਦੇਖਕੇ ਨਿਸਚਲ ਹੋ ਜਾਂਦੇ ਹਾਂ ਪਰ ਅਸੀਂ ਭੁੱਲ ਜਾਂਦੇ ਹਾਂ ਕਿ ਦੂਰ ਤੋਂ ਦੂਰ ਮੰਜ਼ਿਲ ਵੱਲ ਵੀ ਸਫਰ ਪਹਿਲੇ ਕਦਮ ਤੋਂ ਹੀ ਸ਼ੁਰੂ ਹੁੰਦਾ ਹੈ। ਪਹਿਲਾ ਕਦਮ ਪੁੱਟਣ ਨਾਲ ਮੰਜ਼ਿਲ ਦੀ ਦੂਰੀ ਵਿਚ ਕੋਈ ਗਿਨਣਯੋਗ ਫਰਕ ਨਹੀਂ ਪੈਂਦਾ ਪਰ ਜੇ ਇਹ ਸੋਚ ਅਸੀਂ ਪਹਿਲਾ ਕਦਮ ਹੀ ਨਾ ਪੁੱਟੀਏ ਕਿ ਇੱਕ ਕਦਮ ਨਾਲ ਕਿੰਨੀ ਕੁ ਦੂਰੀ ਤਹਿ ਹੋ ਜਾਵੇਗੀ ਤਾਂ ਕੀ ਅਸੀਂ ਮੰਜ਼ਿਲ ਤੇ ਕਦੇ ਪਹੁੰਚ ਸਕਾਂਗੇ ?

ਇਕ ਨਿੱਕੇ ਬੱਚੇ ਨੂੰ ਤੁਰਨਾ ਸਿਖਦੇ ਦੇਖਣਾ ਬਹੁਤ ਦਿਲਚੱਸਪ ਹੈ। ਉਹ ਵਾਰ ਵਾਰ ਡਿੱਗਣ, ਸੱਟਾਂ ਖਾਣ ਦੇ ਬਾਵਜੂਦ ਸਿੱਧਾ ਖੜਨ ਅਤੇ ਤੁਰਨ ਲਈ ਆਪਣੇ ਯਤਨ ਜਾਰੀ ਰਖਦਾ ਹੈ ਅਤੇ ਅੰਤ ਵਿਚ ਸਫਲ ਹੁੰਦਾ ਹੈ। ਉਸਦੇ ਸਿੱਧਾ ਖੜਾ ਹੋਣ ਅਤੇ ਪੁਲਾਂਘ ਭਰਨ ਦੀ ਹਰ ਕੋਸ਼ਿਸ਼ ਦਾ ਆਪਣਾ ਮਹੱਤਵ ਹੈ। ਬਹੁਤ ਸਾਰੇ ਵਿਅਕਤੀ ਵੱਡੇ ਹੋਕੇ ਆਪਣੇ ਬਚਪਨ ਵਿਚ ਜਾਣੀ ਇਸ ਸਾਦਾ ਸਚਾਈ ਨੂੰ ਭੁੱਲ ਜਾਂਦੇ ਹਨ। ਉਹ ਹਰ ਕੰਮ ਤੁਰੰਤ ਫੁਰਤ ਹੋਇਆ ਦੇਖਣਾ ਚਾਹੁੰਦੇ ਹਨ, ਇਹ ਰੁਝਾਨ ਅਜੋਕੇ ਦੌਰ ਵਿਚ ਵਧੇਰੇ ਭਾਰੂ ਹੋ ਰਿਹਾ ਹੈ। ਇਸਦੇ ਬਾਹਰਮੁਖੀ ਕਾਰਨ ਵੀ ਹਨ ਕਿ ਤਕਨੀਕੀ ਤਰੱਕੀ ਨੇ ਬਟਨ ਦੱਬ ਕੇ ਕੰਮ ਕਰਵਾਉਣ ਦੀ ਜੋ ਸਮਰੱਥਾ ਮਸ਼ੀਨਾਂ ਰਾਹੀਂ ਪੈਦਾ ਕੀਤੀ ਹੈ ਉਹੀ 'ਬਟਨ ਦੱਬ' ਪਹੁੰਚ ਮਨੁੱਖ ਜ਼ਿੰਦਗੀ ਦੇ ਸਾਰੇ ਖੇਤਰਾਂ ਵਿੱਚ ਲਾਗੂ ਕਰਨ ਦੀ ਕੋਸ਼ਿਸ਼ ਕਰਦਾ ਹੈ ਪਰ ਉਸ ਸਮੇਂ ਉਹ ਭੁੱਲ ਜਾਂਦਾ ਹੈ ਕਿ ਬਟਨ ਦੱਬ ਕੇ ਕੰਮ ਹੋ ਸਕਣ ਦੀ ਸਮਰੱਥਾ ਹਾਸਲ ਕਰਨ ਪਿੱਛੇ ਵੀ ਕਿਸੇ ਵਿਗਿਆਨੀ ਦੀਆਂ ਹਜ਼ਾਰਾਂ ਲੱਖਾਂ ਕੋਸ਼ਿਸ਼ਾਂ ਦਾ ਇਤਿਹਾਸ ਪਿਆ ਹੈ, ਹਜ਼ਾਰਾਂ ਕਾਮਿਆਂ ਦੀਆਂ ਅਣਗਿਣਤ ਕਸ਼ਟਦਾਇਕ ਕ੍ਰਿਆਵਾਂ ਦੇ ਸਿੱਟੇ ਵਜੋਂ ਹੀ ਉਹ ਬਟਨ ਦੱਬਕੇ ਕੰਮ ਕਰਨ ਦੇ ਕਾਬਿਲ ਹੋਇਆ ਹੈ।

ਜੋ ਵਿਅਕਤੀ ਸਮਾਜ ਵਿਚ ਕੋਈ ਤਬਦੀਲੀ ਲਿਆਉਣਾ ਚਾਹੁੰਦੇ ਹਨ ਉਨ੍ਹਾਂ ਲਈ ਸਵੈਸਾਂਚੀ ਦੇ ਇਸ ਕਥਨ ਦੀ ਸਚਾਈ ਨੂੰ ਜਾਣਨਾ ਬਹੁਤ ਜ਼ਰੂਰੀ ਹੈ। ਸਮਾਜ ਹਜ਼ਾਰਾਂ ਲੱਖਾਂ ਵਿਅਕਤੀਆਂ ਨੂੰ ਮਿਲਕੇ ਬਣਦਾ ਹੈ, ਹਰ ਵਿਅਕਤੀ ਦੀ ਸਰੀਰਕ ਤੇ ਮਾਨਸਿਕ ਬਣਤਰ ਹਜ਼ਾਰਾਂ ਲੱਖਾਂ ਕ੍ਰਿਆਵਾਂ ਦਾ ਸਿੱਟਾ ਹੁੰਦੀ ਹੈ, ਇਨ੍ਹਾਂ ਵਿਚੋਂ ਹਰ ਕ੍ਰਿਆ ਨੂੰ ਪ੍ਰਭਾਵਿਤ ਕਰਨ ਵਾਲੇ ਸੈਂਕੜੇ ਹਜ਼ਾਰਾਂ ਕਾਰਕ ਕੰਮ ਕਰਦੇ ਹਨ। ਸੋ ਸਮਾਜ ਵਿਚ ਜੋ ਕੁੱਝ ਵਾਪਰ ਰਿਹਾ ਹੈ ਉਸਦੇ ਪਿੱਛੇ ਕੋਈ ਦੋ ਚਾਰ ਕਾਰਨ ਨਹੀਂ ਹੁੰਦੇ ਜਿੰਨ੍ਹਾਂ ਨੂੰ ਕੰਟਰੋਲ ਕਰਕੇ ਸਮਾਜ ਨੂੰ ਆਪਣੀ ਇੱਛਾ ਅਨੁਸਾਰ ਤਬਦੀਲ ਕੀਤਾ ਜਾ ਸਕੇ। ਸਮਾਜ ਵਿਚ ਅਣਗਿਣਤ ਹੀ ਵਿਅਕਤੀ, ਜਥੇਬੰਦੀਆਂ, ਗਰੁੱਪ, ਪਾਰਟੀਆਂ, ਸੰਸਥਾਵਾਂ ਕੰਮ ਕਰ ਰਹੀਆਂ ਹਨ ਜੋ ਵਿਅਕਤੀਆਂ ਦੀ ਸੋਚ ਨੂੰ ਪ੍ਰਭਾਵਿਤ ਕਰਦੀਆਂ ਹਨ। ਸਮਾਜ ਦਾ ਇਕ ਆਰਥਕ ਪ੍ਰਬੰਧ ਹੁੰਦਾ ਹੈ ਜੋ ਵਿਅਕਤੀਆਂ ਦੀ ਸੋਚ ਦਾ ਮੂਲ ਆਧਾਰ ਬਣਦਾ ਹੈ, ਇਕ ਸਮਾਜਿਕ ਸਿਸਟਮ ਹੁੰਦਾ ਹੈ ਜੋ ਵਿਅਕਤੀਆਂ ਦੀ ਸੋਚ ਅਤੇ ਕਾਰਜਾਂ ਨੂੰ ਭਾਰੂ ਤਾਕਤਾਂ ਵੱਲੋਂ ਮਿਥੇ ਹੋਏ ਰਸਤਿਆਂ 'ਤੇ ਚਲਾਉਣ ਦੀ ਕੋਸ਼ਿਸ਼ ਕਰਦਾ ਹੈ, ਇੱਕ ਸਭਿਆਚਾਰਕ ਤਾਣਾਬਾਣਾ ਹੁੰਦਾ ਹੈ ਜੋ ਵਿਅਕਤੀ ਦੀ ਸੋਚ ਅਤੇ ਵਿਵਹਾਰ ਨੂੰ ਇਕ ਖਾਸ ਦਾਇਰੇ ਵਿਚ ਜਕੜ ਕੇ ਰਖਦਾ ਹੈ। ਜਦ ਸਮਾਜ ਨੂੰ ਤਬਦੀਲ ਕਰਨ ਦੀ ਗੱਲ ਚਲਦੀ ਹੈ ਤਾਂ ਇਸ ਸਾਰੇ ਕੁੱਝ ਨੂੰ ਇਕੋ ਸੱਟ ਨਾਲ ਬਦਲਿਆ ਨਹੀਂ ਜਾ ਸਕਦਾ। ਚੰਗੀਆਂ ਅਤੇ ਮਾੜੀਆਂ ਤਾਕਤਾਂ ਵਿਚਕਾਰ ਇੱਕ ਗੁੰਝਲਦਾਰ ਸੰਘਰਸ਼ ਚਲਦਾ ਹੈ। ਇਹ ਸੰਘਰਸ਼ ਆਰਥਿਕ, ਸਮਾਜਿਕ, ਰਾਜਨੀਤਕ, ਸਭਿਆਚਾਰਕ, ਵਿਚਾਰਧਾਰਕ ਸਾਰੀਆਂ ਪੱਧਰਾਂ 'ਤੇ ਫੈਲਿਆ ਹੁੰਦਾ ਹੈ। ਇਸ ਸੰਘਰਸ਼ ਵਿਚੋਂ ਹੋ ਰਹੀ ਹਰ ਕ੍ਰਿਆ ਦਾ ਆਪਣਾ ਮਹੱਤਵ ਹੁੰਦਾ ਹੈ, ਉਸਨੇ ਅੱਗੇ ਹੋਰ ਕ੍ਰਿਆਵਾਂ ਨੂੰ ਪ੍ਰਭਾਵਿਤ ਕਰਨਾ ਹੁੰਦਾ ਹੈ। ਕਈ ਵਾਰ ਸਾਨੂੰ ਕਿਸੇ ਕ੍ਰਿਆ ਦਾ ਫੌਰੀ ਸਿੱਟਾ ਨਹੀਂ ਦਿਸਦਾ ਪਰ ਅਜਿਹਾ ਨਹੀਂ ਹੋ ਸਕਦਾ ਕਿ ਕਿਸੇ ਕਾਰਜ ਦਾ ਕੋਈ ਮਹੱਤਵ ਹੀ ਨਾ ਹੋਵੇ। ਇਹੀ ਸਵੈਸਾਂਚੀ ਦੇ ਕਥਨ ਦਾ ਅਰਥ ਹੈ ਕਿ ਸਮਾਜੀ ਜੰਜ਼ੀਰਾਂ ਨੂੰ ਤੋੜਨ ਲਈ ਚੱਲ ਰਹੀਆਂ ਕੋਸ਼ਿਸ਼ਾਂ ਵਿੱਚ ਮਾਰੀ ਹਰ ਸੱਟ ਦਾ ਆਪਣਾ ਮਹੱਤਵ ਹੁੰਦਾ ਹੈ।

☆ ☆ ☆ .........ਰਾਜਪਾਲ ਸਿੰਘ

**ਸੂਚਨਾ:**

ਵਿਆਹਾਂ ਸਬੰਧੀ ਸਿਰਫ ਉਹੀ ਇਸ਼ਤਿਹਾਰ ਮੈਗਜ਼ੀਨ ਲਈ ਭੇਜੇ ਜਾਣ ਜਿਹੜੇ ਦਾਜ ਦਹੇਜ ਤੇ ਜਾਤ ਪਾਤ ਤੋਂ ਰਹਿਤ ਦੂਸਰਿਆਂ ਲਈ ਰਾਹ ਦਰਸਾਵਾ ਬਣਦੇ ਹੋਣ । ਆਮ ਜਿਹੇ ਰਵਾਇਤੀ ਵਿਆਹਾਂ ਸਬੰਧੀ ਇਸ਼ਤਿਹਾਰ ਨਾ ਭੇਜੇ ਜਾਣ। ਇਸ ਕੰਮ ਲਈ ਹੋਰ ਅਖਬਾਰ ਰਸਾਲਿਆਂ ਦੀ ਵਰਤੋਂ ਕੀਤੀ ਜਾਵੇ.......ਧੰਨਵਾਦ। ......ਅਦਾਰਾ

# ਚੰਦਰ ਸ਼ੇਖਰ ਵੈਂਕਟ ਰਮਨ

ਅਮਰਿੰਦਰ ਕੌਰ

ਚੰਦਰ ਸ਼ੇਖਰ ਵੈਂਕਟ ਰਮਨ ਦਾ ਜਨਮ 17 ਨਵੰਬਰ, 1888 ਨੂੰ ਦੱਖਣੀ ਭਾਰਤ ਵਿਚ ਤ੍ਰਿਚਨਾਪਲੀ ਵਿਖੇ ਹੋਇਆ। ਇਸਦੇ ਪਿਤਾ ਅਧਿਆਪਕ ਸਨ। ਆਪਣੀ ਮੁਢਲੀ ਵਿਦਿਆ ਇਸ ਨੇ ਵਿਸ਼ਾਖਾਪਟਨਮ ਤੋਂ ਪ੍ਰਾਪਤ ਕੀਤੀ। ਮੁੱਢ ਤੋਂ ਹੀ ਇਸ ਦੀ ਰੁਚੀ ਵਿਗਿਆਨ ਵਲ ਖ਼ਾਸ ਕਰਕੇ ਭੌਤਿਕ ਵਿਗਿਆਨ ਵਿਚ ਸੀ। ਮਦਰਾਸ ਯੂਨੀਵਰਸਿਟੀ ਤੋਂ ਇਸ ਨੇ ਬੀ.ਐਸ.ਸੀ. ਦੀ ਪ੍ਰੀਖਿਆ ਪਾਸ ਕੀਤੀ ਅਤੇ ਯੂਨੀਵਰਸਿਟੀ ਵਿਚੋਂ ਪਹਿਲੇ ਨੰਬਰ 'ਤੇ ਰਿਹਾ। ਇਸ ਪਿੱਛੋਂ ਇਸੇ ਯੂਨੀਵਰਸਿਟੀ ਤੋਂ ਭੌਤਿਕ ਵਿਗਿਆਨ ਵਿਚੋਂ ਐਸ. ਐਸ. ਸੀ. ਦੀ ਡਿਗਰੀ ਪ੍ਰਾਪਤ ਕੀਤੀ। ਆਪਣੀ ਪੜ੍ਹਾਈ ਦੇ ਦੌਰਾਨ ਹੀ ਰਮਨ ਨੇ ਬਹੁਤ ਸਾਰੇ ਵਿਗਿਆਨਕ ਲੇਖ ਲਿਖੇ ਜਿਹੜੇ ਇੰਗਲੈਂਡ ਦੇ ਰਸਾਲਿਆਂ ਵਿਚ ਪ੍ਰਕਾਸ਼ਤ ਹੋਏ। ਇਨ੍ਹਾਂ ਲੇਖਾਂ ਕਰਕੇ ਹੀ ਸੀ.ਵੀ.ਰਮਨ ਨੂੰ ਵਿਦੇਸ਼ੀ ਵਿਗਿਆਨੀਆਂ ਵਿਚ ਕਾਫੀ ਪ੍ਰਸਿੱਧੀ ਮਿਲੀ।

ਬਚਪਨ ਤੋਂ ਹੀ ਰਮਨ ਦੀ ਸਿਹਤ ਕੋਈ ਬਹੁਤੀ ਚੰਗੀ ਨਹੀਂ ਸੀ। ਉਹ ਆਪਣੀ ਕਲਾਸ ਵਿਚ ਸਭ ਤੋਂ ਕਮਜ਼ੋਰ ਤੇ ਛੋਟੀ ਲੜਕਾ ਹੁੰਦਾ ਸੀ। ਉੱਚ ਵਿਦਿਆ ਹਾਸਲ ਕਰਨ ਲਈ ਉਹ ਇੰਗ੍ਰਲੈਂਡ ਜਾਣਾ ਚਾਹੁੰਦਾ ਸੀ ਪਰ ਸਿਹਤ ਖਰਾਬ ਹੋਣ ਕਰਕੇ ਹੀ ਉਹ ਜਾ ਨਾ ਸਕਿਆ। ਫਿਰ ਵੀ ਰਮਨ ਨੇ ਇਹ ਸਿੱਧ ਕਰਕੇ ਵਿਖਾ ਦਿੱਤਾ ਕਿ ਯੋਗਤਾ ਹਾਸਲ ਕਰਨ ਲਈ ਕਿਸੇ ਵਿਦੇਸ਼ ਜਾਣ ਦੀ ਲੋੜ ਨਹੀਂ ਹੈ। ਉਸਨੇ ਆਪਣੇ ਦੇਸ਼ ਵਿਚ ਹੀ ਉਹ ਕੰਮ ਕਰਕੇ ਵਿਖਾਇਆ ਜਿਸ ਕਰਕੇ ਸਾਰੇ ਸੰਸਾਰ ਵਿਚ ਭਾਰਤ ਦਾ ਨਾਂ ਰੌਸ਼ਨ ਹੋ ਗਿਆ।

ਸੀ. ਵੀ. ਰਮਨ ਨੇ ਐਮ. ਐਸ. ਸੀ. ਪਾਸ ਕਰਕੇ ਇੰਡੀਅਨ ਫਾਈਨੈਂਸ ਡਿਪਾਰਟਮੈਂਟ ਦਾ ਆਲ ਇੰਡੀਆ ਮੁਕਾਬਲੇ ਦਾ ਇਮਤਿਹਾਨ ਦਿੱਤਾ ਜਿਸ ਵਿਚ ਉਹ ਪਹਿਲੇ ਨੰਬਰ 'ਤੇ ਰਿਹਾ। ਇਕ ਵਿਗਿਆਨ ਦੇ ਵਿਦਿਆਰਥੀ ਲਈ ਸਾਹਿਤ, ਅਰਥ ਸ਼ਾਸ਼ਤਰ ਅਤੇ ਰਾਜਨੀਤੀ ਵਿਗਿਆਨ ਆਦਿ ਪੜ੍ਹਕੇ ਪਹਿਲੇ ਨੰਬਰ ਤੇ ਆਉਣਾ ਖ਼ਾਸ ਮਹੱਤਤਾ ਰਖਦਾ ਹੈ। ਇਸੇ ਦੇ ਆਧਾਰ ਤੇ ਰਮਨ ਨੂੰ ਫਾਈਨੈਂਸ ਡਿਪਾਰਟਮੈਂਟ ਵਿਚ ਹੀ ਡਿਪਟੀ ਡਾਇਰੈਕਟਰ ਜਨਰਲ ਦੀ ਪਦਵੀ ਮਿਲ ਗਈ। ਆਪਣੇ ਦਫਤਰ ਦੀਆਂ ਜ਼ਿੰਮੇਵਾਰੀਆਂ ਤੋਂ ਪਿੱਛੋਂ ਸਮਾਂ ਕੱਢ ਕੇ ਉਹ ਕੁੱਝ ਨਾ ਕੁੱਝ ਪ੍ਰਯੋਗ ਕਰਦਾ ਰਹਿੰਦਾ। ਇਸ ਨੌਕਰੀ ਨਾਲ ਉਹ ਬਹੁਤਾ ਸੰਤੁਸ਼ਟ ਨਹੀਂ ਸੀ। ਇਸੇ ਲਈ ਮੌਕਾ ਮਿਲਦਿਆਂ ਹੀ ਸ੍ਰੀ ਅਸ਼ੁਤੋਸ਼ ਮੁਕਰਜੀ ਦੇ ਕਹਿਣ ਤੇ ਇੱਥੋਂ ਅਸਤੀਫਾ ਦੇ ਕੇ ਕਲਕੱਤਾ ਯੂਨੀਵਰਸਿਟੀ ਵਿਚ ਭੌਤਿਕ ਵਿਗਿਆਨ ਦਾ ਪ੍ਰੋਫੈਸਰ ਲੱਗ ਲਿਆ।

ਸੰਨ 1917 ਤੋਂ 1933 ਤਕ ਉਹ ਕਲਕੱਤਾ ਯੂਨੀਵਰਸਿਟੀ ਵਿਚ ਭੌਤਿਕ ਵਿਗਿਆਨ ਦੇ ਪ੍ਰੋਫੈਸਰ ਦੇ ਤੌਰ ਤੇ ਕੰਮ ਕਰਦਾ ਰਿਹਾ। ਸੰਨ 1933 ਤੋਂ 1943 ਤਕ ਉਹ 'ਇੰਡੀਅਨ ਇੰਸਟੀਚਿਊਟ ਆਫ ਸਾਇੰਸ' ਬੰਗਲੌਰ ਦਾ ਡਾਇਰੈਕਟਰ ਰਿਹਾ। ਸੰਨ 1943 ਵਿਚ ਉਹ ਰਮਨ ਰੀਸਰਚ ਇੰਸਟੀਚਿਊਟ ਬੰਗਲੌਰ ਦਾ ਸਥਾਪਕ ਡਾਇਰੈਕਟਰ ਸੀ। ਸੰਨ 1928 ਵਿਚ ਸੀ. ਵੀ. ਰਮਨ ਇੰਡੀਅਨ ਸਾਇੰਸ ਕਾਂਗਰਸ ਦਾ ਪ੍ਰਧਾਨ ਚੁਣਿਆ ਗਿਆ। ਇਸੇ ਤਰਾਂ ਰਮਨ, 'ਇੰਡੀਅਨ ਅਕੈਡਮੀ ਆਫ ਸਾਇੰਸ' ਦਾ ਪ੍ਰਧਾਨ ਵੀ ਰਿਹਾ।

ਰਮਨ ਬਹੁਤ ਹੀ ਮਿਹਨਤੀ ਅਤੇ ਲਗਨ ਨਾਲ ਕੰਮ ਕਰਨ ਵਾਲਾ ਵਿਅਕਤੀ ਸੀ। ਉਸ ਦੁਆਰਾ ਕੀਤੀ ਮੁੱਖ ਖੋਜ ਪ੍ਰਕਾਸ਼ ਸਬੰਧੀ ਹੈ। ਉਸ ਨੇ ਇਹ ਖੋਜ ਕੀਤੀ ਕਿ ਜਦੋਂ ਪ੍ਰਕਾਸ਼ ਦੀ ਇਕ ਕਿਰਨ ਕਿਸੇ ਤਰਲ ਜਾਂ ਗੈਸ ਵਿਚੋਂ ਲੰਘਦੀ ਹੈ ਤਾਂ ਇਹ ਖਿਲਰ ਜਾਂਦੀ ਹੈ। ਇਸ ਖਿਲਰੇ ਹੋਏ ਪ੍ਰਕਾਸ਼ ਦੀ ਆਵ੍ਰਿਤੀ (Frequency) ਅਤੇ ਇਸ ਦਾ ਰੰਗ ਬਦਲ ਜਾਂਦਾ ਹੈ। ਰਮਨ ਦੀ ਇਸ ਖੋਜ ਨੂੰ ਰਮਨ ਪ੍ਰਭਾਵ (Raman effect) ਆਖਿਆ ਜਾਂਦਾ ਹੈ। ਇਸੇ ਖੋਜ ਸਦਕਾ ਰਮਨ ਨੂੰ 1929 ਵਿਚ ਨਾਈਟ ਦਾ ਖਿਤਾਬ ਮਿਲਿਆ ਅਤੇ ਸੰਨ 1930 ਵਿਚ ਨੋਬਲ ਪੁਰਸਕਾਰ ਦਿੱਤਾ ਗਿਆ।

ਹਰ ਅਨੋਖੀ ਕਾਢ ਪਿੱਛੇ ਕੁਦਰਤ ਦਾ ਕੋਈ ਨਾ ਕੋਈ ਕ੍ਰਿਸ਼ਮਾ ਹੁੰਦਾ ਹੈ। ਸੰਨ 1921 ਵਿਚ ਜਦੋਂ ਰਮਨ ਵਿਦੇਸ਼ ਗਿਆ ਤਾਂ ਸਮੁੰਦਰੀ ਜ਼ਹਾਜ ਦੇ ਡੈਕ ਤੇ ਖੜੇ ਹੋਕੇ ਜਦੋਂ ਉਸ ਨੇ ਨਜ਼ਰ ਮਾਰੀ ਤਾਂ ਉਸ ਨੂੰ ਪਾਣੀ ਦਾ ਰੰਗ ਗਹਿਰਾ ਨੀਲਾ ਵਿਖਾਈ ਦਿੱਤਾ। ਬੰਗਾਲ ਦੀ ਖਾੜੀ ਦਾ ਰੰਗ ਉਹ ਅਕਸਰ ਵੇਖਿਆ ਕਰਦਾ ਸੀ ਜਿਹੜਾ ਕਿ ਸਫੈਦੀ ਤੇ ਸੀ। ਉਹ ਸੋਚੀਂ ਪੈ ਗਿਆ ਕਿ ਸਮੁੰਦਰ ਦੇ ਪਾਣੀ ਦੇ ਰੰਗ ਵਿਚ ਇਹ ਅੰਤਰ ਕਿਉਂ ਹੈ ? ਇਹੋ ਸਮਾਂ ਸੀ ਜਦੋਂ ਉਸਨੂੰ ਇਹ ਪ੍ਰਯੋਗ ਕਰਨ ਬਾਰੇ ਸੁਝਾਅ ਮਿਲਿਆ ਜਿਸਦੇ ਫਲਸਰੂਪ 'ਰਮਨ ਪ੍ਰਭਾਵ' ਦੀ ਖੋਜ ਹੋਈ।

ਰਮਨ ਨੇ ਆਵਾਜ਼ ਸਬੰਧੀ ਵੀ ਕਈ ਮਹੱਤਵਪੂਰਨ ਖੋਜਾਂ ਕੀਤੀਆਂ ਜਿਸ ਕਰਕੇ ਸੰਗੀਤ ਦੇ ਯੰਤਰਾਂ ਵਿਚ ਕਈ ਲਾਭਦਾਇਕ ਸੋਧਾਂ ਹੋਈਆਂ। ਇਸੇ ਕਰਕੇ ਰਮਨ ਨੂੰ 'ਜਰਮਨ ਭੌਤਿਕ ਵਿਗਿਆਨ ਸੋਸਾਇਟੀ' ਨੇ ਰਾਗ ਯੰਤਰਾਂ ਦੇ ਸਿਧਾਂਤ ਬਾਰੇ ਲੇਖ ਲਿਖਣ ਲਈ ਸੱਦਾਪੱਤਰ ਭੇਜਿਆ। ਇਹ ਇਕ ਬਹੁਤ ਮਾਣ ਵਾਲੀ ਗੱਲ ਸੀ ਕਿਉਂਕਿ ਉਦੋਂ ਉਨ੍ਹਾਂ ਦੇ ਆਪਣੇ ਦੇਸ਼ ਵਿਚ ਬਹੁਤ ਸਾਰੇ ਉੱਚ ਕੋਟੀ ਦੇ ਭੌਤਿਕ ਵਿਗਿਆਨੀ ਮੌਜੂਦ ਸਨ।

ਸੰਨ 1954 ਵਿਚ ਸੀ. ਵੀ. ਰਮਨ ਨੂੰ 'ਭਾਰਤ ਰਤਨ' ਦੇ ਸਰਵਉੱਚ ਖਿਤਾਬ ਨਾਲ ਸਨਮਾਨਿਆ ਗਿਆ। ਉਸਦੀ ਵਿਗਿਆਨਕ ਦੇਣ ਨੂੰ ਮੁੱਖ ਰਖਦਿਆਂ ਦੂਜੇ ਦੇਸ਼ਾਂ ਨੇ ਵੀ ਉਨ੍ਹਾਂ ਨੂੰ ਕਈ ਮੈਡਲਾਂ ਨਾਲ ਸਨਮਾਨਿਆ। ਸੰਨ 1957 ਵਿਚ ਅੰਤਰਰਾਸ਼ਟਰੀ ਲੈਨਿਨ ਇਨਾਮ ਵੀ ਰਮਨ ਨੂੰ ਹੀ ਪ੍ਰਾਪਤ ਹੋਇਆ। ਇਸਤੋਂ ਇਲਾਵਾ ਬਹੁਤ ਸਾਰੀਆਂ ਭਾਰਤੀ ਅਤੇ ਵਿਦੇਸ਼ੀ ਯੂਨੀਵਰਸਿਟੀਆਂ ਨੇ ਇਸ ਨੂੰ ਪੀ.ਐਚ.ਡੀ. ਅਤੇ ਡੀ. ਐਸ. ਸੀ. ਦੀਆਂ ਆਨਰੇਰੀ ਡਿਗਰੀਆਂ ਪ੍ਰਦਾਨ ਕੀਤੀਆਂ।

ਇਹ ਮਹਾਨ ਵਿਗਿਆਨੀ 21 ਨਵੰਬਰ, 1970 ਨੂੰ ਆਪਣੀ ਜੀਵਨ ਯਾਤਰਾ ਪੂਰੀ ਕਰਕੇ ਸਦਾ ਦੀ ਨੀਂਦ ਸੌਂ ਗਿਆ। ਅੱਜ ਉਸਦਾ ਨਾਂ ਕੇਵਲ ਭਾਰਤ ਵਿਚ ਹੀ ਨਹੀਂ ਸਗੋਂ ਸਾਰੇ ਸੰਸਾਰ ਵਿਚ ਬੜੇ ਮਾਣ ਨਾਲ ਲਿਆ ਜਾਂਦਾ ਹੈ। ਵਿਗਿਆਨ ਨੂੰ ਉਸ ਦੀ ਦਿੱਤੀ ਵਡਮੁੱਲੀ ਦੇਣ ਨੇ ਭਾਰਤ ਦਾ ਨਾਂ ਸਾਰੇ ਸੰਸਾਰ ਵਿਚ ਰੌਸ਼ਨ ਕਰ ਦਿੱਤਾ ਹੈ। ☆☆☆



# ਖ਼ਬਰ ਹੈ ਕਿ

**ਲੜਕੀਆਂ ਨੂੰ ਛੇੜਨ ਵਾਲੇ ਧਾਰਮਿਕ ਸਥਾਨ ਦੇ ਸੇਵਾਦਾਰ ਪੁਲਸ ਹਵਾਲੇ**: ਬਲਾਚੌਰ,25 ਸਤੰਬਰ: ਇੱਕ ਧਾਰਮਿਕ ਸਥਾਨ ਦੇ ਦੋ ਸੇਵਾਦਾਰਾਂ ਵੱਲੋਂ ਦੋ ਨਾਬਾਲਗ ਲੜਕੀਆਂ ਨਾਲ ਕਥਿਤ ਛੇੜਖਾਨੀ ਕਰਨ 'ਤੇ ਲੋਕਾਂ ਵਲੋਂ ਸੇਵਾਦਾਰਾਂ ਦੀ ਛਿੱਤਰਪਰੇਡ ਕਰਨ ਦਾ ਮਾਮਲਾ ਸਾਹਮਣੇ ਆਇਆ ਹੈ। ਬਲਾਚੌਰ ਗੜ੍ਹਸ਼ੰਕਰ ਸੜਕ 'ਤੇ ਪਿੰਡ ਮਜਾਰੀ ਨੇੜੇ ਬਣ ਰਹੇ ਇਕ ਧਾਰਮਿਕ ਸਥਾਨ ਦੇ ਦੋ ਸੇਵਾਦਾਰਾਂ ਨੇ ਸਵੇਰੇ ਲਗਭਗ ਸਾਢੇ 6 ਵਜੇ ਖੇਤਾਂ ਵੱਲ ਜਾ ਰਹੀਆਂ ਪਿੰਡ ਕਰਾਵਰ ਦੀਆਂ ਦੋ ਨਾਬਾਲਗ ਲੜਕੀਆਂ ਨਾਲ ਛੇੜਖਾਨੀ ਸ਼ੁਰੂ ਕਰ ਦਿੱਤੀ। ਲੜਕੀਆਂ ਵੱਲੋਂ ਰੌਲਾ ਪਾਉਣ 'ਤੇ ਇਹ ਦੋਵੇਂ ਸੇਵਾਦਾਰ ਭੱਜ ਕੇ ਧਾਰਮਿਕ ਸਥਾਨ ਦੇ ਡੇਰੇ ਵਿਚ ਲੁਕ ਗਏ। ਜਦੋਂ ਲੋਕਾਂ ਨੇ ਘੇਰਾ ਪਾਇਆ ਤਾਂ ਦੋਵੇਂ ਉੱਥੋਂ ਭੱਜ ਪਏ। ਲੋਕਾਂ ਨੇ ਇਕ ਸੇਵਾਦਾਰ ਲਖਵਿੰਦਰ ਸਿੰਘ ਪਿੰਡ ਪੰਡੋਰੀ ਨੂੰ ਪਿੰਡ ਰੱਕੜਾਂ ਢਾਹਾਂ ਨੇੜੇ ਕਾਬੂ ਕਰ ਲਿਆ ਤੇ ਦੂਜਾ ਭੱਜਣ ਵਿਚ ਕਾਮਯਾਬ ਹੋ ਗਿਆ। ਲੋਕਾਂ ਨੇ ਉਸ ਨੂੰ ਕਰਾਵਰ ਲਿਆ ਕੇ ਉਸ ਦੀ ਛਿੱਤਰ ਪ੍ਰੇਡ ਕੀਤੀ। ਬਾਅਦ ਵਿਚ ਲੋਕਾਂ ਨੇ ਉਕਤ ਸੇਵਾਦਾਰ ਨੂੰ ਬਲਾਚੌਰ ਦੀ ਪੁਲਸ ਹਵਾਲੇ ਕਰ ਦਿੱਤਾ। ਇਹ ਵੀ ਪਤਾ ਲੱਗਾ ਹੈ ਕਿ ਉਕਤ ਸੇਵਾਦਾਰਾਂ ਦੀ ਲੋਕਾਂ ਪਾਸੋਂ ਆਪਣੀ ਗਲਤੀ ਦੀ ਮੁਆਫੀ ਮੰਗਦੇ ਹੋਏ ਫੋਟੋ ਵੀ ਖਿੱਚੀ ਗਈ। ਪ੍ਰਾਪਤ ਜਾਣਕਾਰੀ ਅਨੁਸਾਰ ਪਿੰਡ ਮਜਾਰੀ ਨੇੜੇ ਬਣ ਰਹੇ ਇਸ ਧਾਰਮਿਕ ਸਥਾਨ ਦੇ ਸੰਤ ਵਿਦੇਸ਼ ਚਲੇ ਗਏ ਹਨ ਤੇ ਉਕਤ ਡੇਰਾ ਹੁਣ ਕਿਸੇ ਹੋਰ ਸੰਤ ਕੋਲ ਹੈ। ਇਸ ਘਟਨਾ ਤੋਂ ਬਾਅਦ ਉਕਤ ਧਾਰਮਿਕ ਸਥਾਨ 'ਤੇ ਰਹਿੰਦੇ ਸਾਰੇ ਸੇਵਾਦਾਰ ਤੇ ਪ੍ਰਬੰਧਕ ਡੇਰਾ ਛੱਡ ਕੇ ਕਿਤੇ ਚਲੇ ਗਏ। ਇਸ ਘਟਨਾ ਦੀ ਇਲਾਕੇ ਵਿਚ ਕਾਫੀ ਚਰਚਾ ਹੈ। ............**ਜੱਗਬਾਣੀ**:26.9.2001

**ਗੁਰਦੁਆਰਾ ਦੁਖ ਨਿਵਾਰਣ ਦੇ ਸੇਵਾਦਾਰ ਵੱਲੋਂ ਯਾਤਰੀ ਨਿਵਾਸ ਵਿਚ ਨਬਾਲਗ ਲੜਕੀ ਨਾਲ ਬਲਾਤਕਾਰ:**

ਪਟਿਆਲਾ,6 ਸਤੰਬਰ: ਪਟਿਆਲਾ ਵਿਖੇ ਇਤਿਹਾਸਕ ਗੁਰਦੁਆਰਾ ਦੁਖ ਨਿਵਾਰਣ 'ਚ ਬੀਤੇ ਦਿਨ ਚੜ੍ਹਾਵੇ ਦੀ ਰਾਸ਼ੀ ਨੂੰ ਲੈ ਕੇ ਰਾਗੀ ਅਤੇ ਸੇਵਾਦਾਰ ਵਿਚ ਹੋਏ ਝਗੜੇ ਦੀਆਂ ਖਬਰਾਂ ਦੀ ਸਿਆਹੀ ਅਜੇ ਸੁੱਕੀ ਨਹੀਂ ਸੀ ਕਿ ਸਥਾਨਕ ਗੁਰਦੁਆਰਾ ਦੁਖ ਨਿਵਾਰਣ ਸਾਹਿਬ ਦੇ ਯਾਤਰੀ ਨਿਵਾਸ ਦੇ ਕਮਰਾ ਨੰ:17 'ਚ ਗੁਰਦੁਆਰੇ 'ਚ ਮੱਥੇ ਟੇਕਣ ਆਈ 13 ਸਾਲਾ ਨਾਬਾਲਗ ਲੜਕੀ ਨਾਲ ਗੁਰਦੁਆਰੇ ਦੇ ਸੇਵਾਦਾਰ..ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਰਮਚਾਰੀ... ਭੁਪਿੰਦਰ ਸਿੰਘ ਵੱਲੋਂ ਬਲਾਤਕਾਰ ਕਰਨ ਦਾ ਸੰਗੀਨ ਮਾਮਲਾ ਸਾਹਮਣੇ ਆਇਆ ਹੈ।

ਪੁਲਸ ਥਾਣਾ ਸਿਵਲ ਲਾਈਨਜ਼ 'ਚ ਦਰਜ ਕਰਵਾਈ ਐਫ. ਆਈ. ਆਰ. ਜੋ ਧਾਰਾ ਹਿੰਦ 376, 342 ਅਤੇ 506 ਅਧੀਨ ਹੈ, 'ਚ ਬਲਾਤਕਾਰ ਦਾ ਸ਼ਿਕਾਰ ਹੋਈ ਨਾਬਾਲਗ ਲੜਕੀ ਨੇ ਪੁਲਸ ਨੂੰ ਦੱਸਿਆ ਕਿ ਉਕਤ ਗੁਰਦੁਆਰਾ ਕਰਮਚਾਰੀ ਭੁਪਿੰਦਰ ਸਿੰਘ ਦੇ ਛੋਟੇ ਭਰਾ ਨਾਲ ਕੁਝ ਮਹੀਨੇ ਪਹਿਲਾਂ ਉਸਦਾ ਵਿਆਹ ਤੈਅ ਹੋਇਆ ਸੀ ਅਤੇ ਉਹ ਉਸਨੂੰ ਪਿੰਡ ਤੋਂ ਗੁਰਦੁਆਰਾ ਮੱਥਾ ਟਿਕਾਉਣ ਆਪਣੀ ਪਤਨੀ ਅਤੇ ਛੋਟੇ ਬੱਚੇ ਨਾਲ ਲੈ ਆਇਆ ਅਤੇ ਯਾਤਰੀ ਨਿਵਾਸ ਦੇ ਕਮਰਾ ਨੰ:17 ਵਿਚ ਉਨ੍ਹਾਂ ਨੇ ਰਾਤ ਬਿਤਾਈ। ਬਲਾਤਕਾਰ ਦਾ ਸ਼ਿਕਾਰ ਹੋਈ ਲੜਕੀ ਨੇ ਦੱਸਿਆ ਕਿ ਸਵੇਰੇ ਜਦੋਂ ਭੁਪਿੰਦਰ ਸਿੰਘ ਦੀ ਪਤਨੀ ਕਿਤੇ ਚਲੀ ਗਈ ਤਾਂ ਉਹ ਕਮਰੇ ਦੇ ਬਾਹਰ ਭੁਪਿੰਦਰ ਸਿੰਘ ਦੇ ਛੋਟੇ ਬੱਚੇ ਨੂੰ ਖਿਡਾ ਰਹੀ ਸੀ ਤਾਂ ਭੁਪਿੰਦਰ ਸਿੰਘ, ਜੋ ਕਿ ਉਸਦਾ ਹੋਣ ਵਾਲਾ ਜੇਠ ਲੱਗਦਾ ਹੈ, ਨੇ ਕਥਿਤ ਰੂਪ 'ਚ ਜ਼ਬਰਦਸਤੀ ਉਸਨੂੰ ਯਾਤਰੀ ਨਿਵਾਸ ਕਮਰੇ ਵਿਚ ਖਿੱਚ ਲਿਆ ਅਤੇ ਉਸ ਨਾਲ ਬਲਾਤਕਾਰ ਕੀਤਾ। ਬਲਾਤਕਾਰ ਦਾ ਸ਼ਿਕਾਰ ਹੋ ਕੇ ਲੜਕੀ ਬੇਹੋਸ਼ ਹੋ ਗਈ ਅਤੇ ਉਸਨੂੰ ਹੋਸ਼ ਵਿਚ ਲਿਆਉਣ ਲਈ ਉਕਤ ਸੇਵਾਦਾਰ ਨੇ ਉਸਨੂੰ ਪਾਣੀ ਪਿਲਾਇਆ ਅਤੇ ਕਿਸੇ ਨੂੰ ਘਟਨਾ ਦੀ ਜਾਣਕਾਰੀ ਦੇਣ 'ਤੇ ਜਾਨ ਤੋ ਮਾਰਨ ਦੀ ਧਮਕੀ ਦਿੱਤੀ। ਲੜਕੀ ਨੇ ਦੱਸਿਆ ਕਿ ਉਸਤੋਂ ਬਾਅਦ ਉਹ ਪਟਿਆਲਾ 'ਚ ਆਪਣੀ ਮਾਸੀ ਕੋਲ ਪਹੁੰਚੀ ਜਿੱਥੇ ਉਸਨੇ ਆਪਣੇ ਨਾਲ ਹੋਈ ਇਸ ਘਟਨਾ ਦੀ ਸੂਚਨਾ ਦਿੱਤੀ ਜਿਸ 'ਤੇ ਮਾਮਲਾ ਪੁਲਸ 'ਚ ਆ ਪਹੁੰਚਿਆ। ਪੁਲਸ ਨੇ ਕੇਸ ਦਰਜ ਕਰਕੇ ਜਾਂਚ ਸ਼ੁਰੂ ਕਰ ਦਿੱਤੀ ਹੈ। ਇਸ ਸਬੰਧੀ ਕਿਸੇ ਦੀ ਕੋਈ ਗ੍ਰਿਫਤਾਰੀ ਦੀ ਸੂਚਨਾ ਨਹੀਂ ਹੈ। ...ਜੱਗਬਾਣੀ 6 ਸਤੰਬਰ,2001

**ਦਿੱਲੀ ਗੁਰਦੁਆਰਾ ਕਮੇਟੀ 'ਚ ਘਪਲਿਆਂ ਖਿਲਾਫ ਯੂਥ ਦਲ ਦੇ ਪ੍ਰਧਾਨ ਵੱਲੋਂ ਅਸਤੀਫਾ:**

...ਬਖਸ਼ੀ ਪਰਮਜੀਤ ਸਿੰਘ ਨੇ ਦਿੱਲੀ ਗੁਰਦੁਆਰਾ ਕਮੇਟੀ ਵਿਚ ਕੀਤੀ ਜਾ ਰਹੀ ਬੇਈਮਾਨੀ ਤੇ ਰਿਸ਼ਵਤਖੋਰੀ ਵੱਲ ਧਿਆਨ ਦੁਆਉਂਦਿਆਂ ਕਿਹਾ ਕਿ ਕੰਪਿਊਟਰ, ਘਿਉ, ਸੀਮਿੰਟ, ਸਰੀਆ, ਇੱਥੋਂ ਤੱਕ ਕਿ ਪ੍ਰਸ਼ਾਦ ਵਾਲੇ ਡੂਨਿਆਂ ਅਤੇ ਸਿਰੋਪਿਆਂ ਵਿਚ ਲਈ ਗਈ ਰਿਸ਼ਵਤ ਇਸ ਗੱਲ ਦਾ ਜਿਉਂਦਾ ਜਾਗਦਾ ਸਬੂਤ ਹੈ ਕਿ ਜਿਨ੍ਹਾਂ ਕਮੇਟੀ ਮੈਂਬਰਾਂ ਕੋਲ ਚੋਣ ਜਿੱਤਣ ਤੋਂ ਪਹਿਲਾਂ ਸਾਈਕਲ ਤਕ ਨਹੀਂ ਸੀ ਤੇ ਹੁਣ ਵੀ ਕੋਈ ਕਾਰੋਬਾਰ ਨਹੀਂ ਕਰ ਰਹੇ, ਅੱਜ ਉਨ੍ਹਾਂ ਦੇ ਕੋਲ ਕਰੋੜਾਂ ਰੁਪਏ ਦੀ ਜਾਇਦਾਦ ਹੈ।

ਉਨ੍ਹਾਂ ਕਿਹਾ ਕਿ ਅਜਿਹੇ ਕਾਲੇ ਕਾਰਨਾਮਿਆਂ ਨੂੰ ਅੰਜ਼ਾਮ ਦੇਣ ਵਾਲੇ ਲੋਕ ਸਿੱਖ ਭਾਈਚਾਰੇ ਦੇ ਅਪਰਾਧੀ ਹੀ ਨਹੀਂ, ਸਗੋਂ ਕੌਮ ਤੇ ਏਕਤਾ ਲਈ ਵੀ ਕਲੰਕ ਹਨ। ਉਨ੍ਹਾਂ ਸਮੂਹ ਸਿੱਖ ਭਾਈਚਾਰੇ ਨੂੰ ਅਪੀਲ ਕੀਤੀ ਕਿ ਕੌਮੀ ਏਕਤਾ ਦੇ ਲਈ ਇਸ ਦੁਸ਼ਟ ਤੇ ਭ੍ਰਿਸ਼ਟ ਪ੍ਰਵਿਰਤੀ ਦੇ ਲੋਕਾਂ ਨੂੰ ਅੱਗੇ ਆਉਣ ਤੋਂ ਰੋਕਣ।

ਬਖਸ਼ੀ ਪਰਮਜੀਤ ਸਿੰਘ ਨੇ ਕਿਹਾ ਕਿ ਇਸ ਤੋਂ ਵੱਡੀ ਸ਼ਰਮਨਾਕ ਗੱਲ ਹੋਰ ਕੀ ਹੋ ਸਕਦੀ ਹੈ ਕਿ ਵਿੱਦਿਆ ਦਾ ਮੰਦਰ ਸਮਝੇ ਜਾਣ ਵਾਲੇ ਸਕੂਲਾਂ ਵਿਚ 50, 50 ਹਜ਼ਾਰ ਰੁਪਏ ਤਕ ਰਿਸ਼ਵਤ ਲੈਕੇ ਨਿਯੁਕਤੀਆਂ ਕੀਤੀਆਂ ਜਾ ਰਹੀਆਂ ਹਨ। ........**ਪੰਜਾਬੀ ਟ੍ਰਿਬਿਊਨ 29.9.2001**

# ਖੋਜ ਖਬਰ

## ਹਿਮਾਲਿਆ ਖੇਤਰ ਵਿਚ ਆਉਣ ਵਾਲੇ ਵੱਡੇ ਭੁਚਾਲ ਦੀ ਮਾਰ 'ਚ ਹੈ ਭਾਰਤ:

**ਵਾਸ਼ਿੰਗਟਨ, 24 ਅਗਸਤ: ਰਾਇਟਰਜ਼:** ਵਿਗਿਆਨੀਆਂ ਦਾ ਕਹਿਣਾ ਹੈ ਕਿ ਹਿਮਾਲਿਆ ਖੇਤਰ ਵਿਚ ਪੈਂਦੇ ਭਾਰਤ, ਪਾਕਿਸਤਾਨ ਤੇ ਹੋਰ ਮੁਲਕਾਂ 'ਚ ਭਵਿੱਖ ਵਿਚ ਇਟ ਜਾਂ ਵਧੇਰੇ ਵੱਡੇ ਭੂਚਾਲ ਆ ਸਕਦੇ ਹਨ ਜਿਸ ਦੌਰਾਨ ਘੱਟੋ ਘੱਟ 5 ਕਰੋੜ ਦੀ ਆਬਾਦੀ ਦਾ ਨੁਕਸਾਨ ਹੋ ਸਕਦਾ ਹੈ।

ਸਾਇੰਸ ਪੱਤਰਿਕਾ 'ਚ ਛਪੇ ਲੇਖ ਵਿਚ ਕੋਲੋਰਾਡੋ ਯੂਨੀਵਰਸਿਟੀ ਦੇ ਭੂ ਤੇ ਭੌਤਿਕ ਵਿਗਿਆਨੀਆਂ ਰੋਗਰ ਬਿਲਹਾਮ ਤੇ ਪੀਟਰ ਮੌਲਨਾਰ ਅਤੇ ਭਾਰਤ ਦੇ ਬੰਗਲੌਰ ਸਥਿਤ ਇੰਡੀਅਨ ਇੰਸਟੀਚਿਊਟ ਫਾਰ ਆਸਟਰੋਫਿਜ਼ਿਕਸ ਦੇ ਵਿਨੋਦ ਗੌੜ ਨੇ ਇਸ ਖੇਤਰ ਦੇ ਭੁਚਾਲਾਂ ਸਬੰਧੀ ਇਤਿਹਾਸਕ ਰੀਕਾਰਡ ਦਾ ਨਿਰੀਖਣ ਕਰਕੇ ਅਤੇ ਭੋਂ ਦੀ ਬਣਤਰ ਸਬੰਧੀ ਵੇਰਵਿਆਂ ਦਾ ਵਿਸ਼ਲੇਸ਼ਣ ਕਰਦਿਆਂ ਇਹ ਇੰਕਸ਼ਾਫ ਕੀਤਾ ਹੈ।

ਡਾਕਟਰ ਬਿਲਹਾਮ ਨੇ ਇਕ ਇੰਟਰਵਿਊ 'ਚ ਆਖਿਆ ਹੈ ਕਿ 'ਸਾਰੇ ਪ੍ਰਾਪਤ ਅੰਕੜਿਆਂ ਤੇ ਤੱਥਾਂ ਦੇ ਬਰੀਕੀ ਨਾਲ ਕੀਤੇ ਮੁਲਾਂਕਣ ਤੋਂ ਭਵਿੱਖ ਵਿਚ ਆਉਣ ਵਾਲੇ ਭਾਰੀ ਭੁਚਾਲ ਦੇ ਸੰਕੇਤ ਮਿਲਦੇ ਹਨ, ਜਿਸ ਕਰਕੇ ਭੁਚਾਲ ਦੀ ਮਾਰ ਸਹਿ ਸਕਣ ਵਾਲੇ ਇਮਾਰਤੀ ਡਿਜ਼ਾਈਨਾਂ ਪ੍ਰਤੀ ਗੰਭੀਰਤਾ ਨਾਲ ਸੋਚਿਆ ਜਾਣਾ ਜਰੂਰੀ ਹੈ।'

ਇਨ੍ਹਾਂ ਭੂ ਵਿਗਿਆਨੀਆਂ ਅਨੁਸਾਰ ਭਾਰਤੀ ਉਪ ਮਹਾਂਦੀਪ ਇਕ ਟਾਪੂ ਮਹਾਂਦੀਪ ਸੀ ਜੋ 4 ਕਰੋੜ ਸਾਲ ਪਹਿਲਾਂ ਬਾਕੀ ਦੇ ਏਸ਼ੀਆ ਨਾਲ ਟਕਰਾਇਆ ਅਤੇ ਇਸ ਦੌਰਾਨ ਹਿਮਾਲਿਆ ਪਹਾੜ ਉਤਾਂਹ ਵੱਲ ਧੱਕੇ ਗਏ। ਉਨ੍ਹਾਂ ਅਨੁਸਾਰ ਵੱਡੇ ਭੁਚਾਲਾਂ ਦੌਰਾਨ ਉਪ ਮਹਾਂਦੀਪ ਦੀ ਧਰਾਤਲੀ ਚਟਾਨ ਹਾਲੇ ਵੀ ਲਿਫ ਕੇ ਹਿਮਾਲਿਆ ਪਹਾੜਾਂ ਦੇ ਹੇਠਾਂ ਵੱਲ ਸਰਕਦੀ ਰਹਿੰਦੀ ਹੈ। ਵਿਗਿਆਨੀਆਂ ਅਨੁਸਾਰ ਉਪ ਗ੍ਰਹਿਆਂ ਤੋਂ ਪ੍ਰਾਪਤ ਅੰਕੜਿਆਂ ਮੁਤਾਬਕ ਪਲੇਟਾਂ ਦੇ ਆਪਸ ਵਿਚ ਟਕਰਾਉਣ ਨਾਲ ਪੈਦਾ ਹੋਇਆ ਸਾਰਾ ਬਲ ਭਾਰਤ ਤੇ ਦੱਖਣੀ ਤਿੱਬਤ ਵਿਚਾਲੇ ਸਥਿਤ ਮਾਮੂਲੀ ਜਿਹੇ ਖੇਤਰ 'ਚ ਸਮਾ ਜਾਂਦਾ ਹੈ। ਇਹ ਇਕੱਠਾ ਹੋ ਰਿਹਾ ਦਬਾਅ, ਕਿਸੇ ਸਮੇਂ ਭੁਚਾਲ ਦੇ ਰੂਪ ਵਿਚ ਬਾਹਰ ਨਿਕਲ ਸਕਦਾ ਹੈ। ਬਿਲਹਾਮ ਦਾ ਕਹਿਣਾ ਹੈ ਕਿ ਭਾਵੇਂ ਭੁਚਾਲਾਂ ਸਬੰਧੀ ਇਤਿਹਾਸਕ ਰੀਕਾਰਡ ਉਘੜ ਦੁਘੜੇ ਰੂਪ ਵਿਚ ਮਿਲਦਾ ਹੈ ਪਰ ਇੰਝ ਜਾਪਦਾ ਹੈ ਕਿ ਪਿਛਲੇ 300 ਸਾਲਾਂ 'ਚ ਹਿਮਾਲਿਆ ਖਿੱਤੇ 'ਚ ਵੱਡੇ ਵੱਡੇ ਬਹੁਤੇ ਭੁਚਾਲ ਨਹੀਂ ਆਏ, ਜਿਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਇਸ ਖੇਤਰ 'ਚ ਧਰਤੀ ਹੇਠਾਂ ਲਗਾਤਾਰ ਬਣ ਰਿਹਾ ਦਬਾਅ ਭਵਿੱਖ ਵਿਚ ਇਸ ਰੇਖਾ 'ਤੇ ਕਈ ਥਾਈਂ ਭਿਆਨਕ ਭੁਚਾਲਾਂ ਦੇ ਰੂਪ ਵਿਚ ਨਿਕਲ ਸਕਦਾ ਹੈ। ਉਨ੍ਹਾਂ ਦੱਸਿਆ ਕਿ ਭਵਿੱਖ ਵਿਚ ਵਾਪਰਨ ਵਾਲੀਆਂ ਘਟਨਾਵਾਂ ਦਾ ਸਮਾਂ ਜਾਂ ਨਿਸ਼ਚਿਤਤਾ ਤੈਅ ਕਰ ਸਕਣ ਲਈ ਜਦੋਂ ਤਾਜ਼ਾ ਅੰਕੜਿਆਂ ਦਾ ਅਧਿਐਨ ਕੀਤਾ ਗਿਆ ਤਾਂ ਹੈਰਾਨੀਜਨਕ ਤੱਥ ਸਾਹਮਣੇ ਆਏ ਕਿ ਪਿਛਲੇ 200 ਜਾਂ ਕਹਿ ਲਓ 300 ਸਾਲਾਂ ਤੋ (ਇਹ ਸਮਾਂ ਵਧੇਰੇ ਵੀ ਹੋ ਸਕਦਾ ਹੈ) ਇਕ ਖਾਸ ਤੇ ਵੱਡੇ ਖੇਤਰ ਵਿਚ ਬਹੁਤੇ ਵੱਡੇ ਭੁਚਾਲ ਨਹੀਂ ਆਏ, ਸਿੱਟੇ ਵਜੋਂ ਭਵਿੱਖ ਵਿਚ ਆਉਣ ਵਾਲੇ ਭੁਚਾਲ ਭਿਆਨਕਤਾ ਦੀ ਅੱਤ ਹੋ ਸਕਦੇ ਹਨ।

ਇੰਟਰਵਿਊ ਵਿਚ ਬਿਲਹਾਮ ਨੇ ਕਿਹਾ ਕਿ ਵੱਡੇ ਸ਼ਹਿਰਾਂ 'ਚ ਤੇਜ਼ੀ ਨਾਲ ਵਧ ਰਹੀ ਆਬਾਦੀ ਕਾਰਨ ਭੁਚਾਲ ਸਮੇਂ ਮੌਤਾਂ ਦੀ ਗਿਣਤੀ ਵੀ ਕਲਪਨਾ ਤੋਂ ਕਿਤੇ ਵੱਧ ਹੁੰਦੀ ਹੈ। ਉਨ੍ਹਾਂ ਦੱਸਿਆ ਕਿ ਹਿਮਾਲਿਆ ਖੇਤਰ ਵਿਚ ਆਉਣ ਵਾਲੇ ਵੱਡੇ ਅਹਿਮ ਭੂਚਾਲਾਂ ਦੀ ਮਾਰ 'ਚ ਬੰਗਲਾਦੇਸ਼, ਭੂਟਾਨ, ਭਾਰਤ, ਨੇਪਾਲ ਤੇ ਪਾਕਿਸਤਾਨ ਦੀਆਂ ਰਾਜਧਾਨੀਆਂ ਦੇ ਨਾਲ ਨਾਲ ਹੋਰ ਬਹੁਤ ਸਾਰੇ ਵੱਡੇ ਸ਼ਹਿਰ ਵੀ ਆ ਸਕਦੇ ਹਨ। ਗੰਗਾ ਦੇ ਮੈਦਾਨ 'ਚ ਸ਼ਹਿਰਾਂ 'ਚ ਆਬਾਦੀ ਪਹਿਲਾਂ ਨਾਲੋਂ 10 ਗੁਣਾਂ ਵਧ ਗਈ ਹੈ।

ਖੋਜਰਥੀਆਂ ਅਨੁਸਾਰ ਲਗਭਗ 5 ਕਰੋੜ ਲੋਕ ਹਿਮਾਲਿਆ ਖੇਤਰ ਵਿਚ ਆਉਣ ਵਾਲੇ ਭੁਚਾਲ ਦੀ ਸਭ ਤੋਂ ਵੱਧ ਮਾਰ ਹੇਠ ਆਉਣ ਵਾਲੇ ਸ਼ਹਿਰਾਂ ਵਿਚ ਰਹਿ ਰਹੇ ਹਨ। ਇਕ ਵੱਡਾ ਭੁਚਾਲ ਘੱਟੋ ਘੱਟ ਇਕ ਕਰੋੜ ਲੋਕਾਂ ਨੂੰ ਖਤਮ ਕਰ ਜਾਏਗਾ।

ਹਿਮਾਲਿਆ ਦੇ ਅਸਾਮ ਖੇਤਰ ਵਿਚ 1950 ਵਿਚ ਆਏ ਬੜੇ ਵੱਡੇ ਭੁਚਾਲ ਤੋਂ ਬਾਅਦ ਹੁਣ ਭਾਰਤ ਦੀ ਆਬਾਦੀ ਦੁੱਗਣੀ ਹੋ ਕੇ ਇਕ ਅਰਬ ਨੂੰ ਟੱਪ ਚੁੱਕੀ ਹੈ। ਉਸ ਸਮੇਂ ਅਸਾਮ 'ਚ ਆਏ ਭੁਚਾਲ ਦੀ ਸ਼ਿੱਦਤ 8.5 ਸੀ ਤੇ ਸਮੁੰਦਰੀ ਪੱਧਰ 'ਤੇ ਆਇਆ ਇਹ ਹੁਣ ਤੱਕ ਰੀਕਾਰਡ ਕੀਤਾ ਸਭ ਤੋਂ ਵੱਡਾ ਭੁਚਾਲ ਸੀ।

ਬਿਲਹਾਮ ਅਨੁਸਾਰ ਹਿਮਾਲਿਆ ਦੇ ਖੇਤਰ ਵਿਚ ਆਇਆ ਇਕ ਵੀ ਵੱਡਾ ਭੁਚਾਲ 1976 ਵਿਚ ਉਤਰ ਪੂਰਬੀ ਚੀਨ ਦੇ ਸ਼ਹਿਰ ਤਾਂਗਸ਼ਾਨ 'ਚ ਆਏ ਭੁਚਾਲ ਨਾਲੋਂ ਕਿਤੇ ਵੱਧ ਮਾਰੂ ਹੋਏਗਾ। 7.8 ਸ਼ਿੱਦਤ ਦੇ ਇਸ ਭੁਚਾਲ 'ਚ ਸਰਕਾਰੀ ਅੰਕੜਿਆਂ ਅਨੁਸਾਰ 2,40,000 ਲੋਕ ਮਾਰੇ ਗਏ ਸਨ।

ਖੋਜਰਥੀਆਂ ਅਨੁਸਾਰ ਹਿਮਾਲਿਆ ਖੇਤਰ 'ਚ 8.1 ਤੋਂ 8.3 ਸ਼ਿੱਦਤ ਤਕ ਦੇ ਭੁਚਾਲ ਆ ਸਕਦੇ ਹਨ।

ਬਿਲਹਾਮ ਦਾ ਕਹਿਣਾ ਹੈ ਕਿ ਇਹ ਵੀ ਜਾਪਦਾ ਹੈ ਕਿ ਭੁਚਾਲ ਸਹਿ ਸਕਣ ਵਾਲੀਆਂ ਇਮਾਰਤਾਂ ਵੀ ਅਜਿਹੀ ਘੜੀ ਮੌਤਾਂ ਦੀ ਗਿਣਤੀ ਘੱਟ ਨਹੀਂ ਕਰ ਸਕਦੀਆਂ। ਉਨ੍ਹਾਂ ਭਾਰਤ ਵਿਚ ਇਸ ਸਾਲ 26 ਜਨਵਰੀ ਨੂੰ ਭੁਜ 'ਚ ਆਏ ਭੁਚਾਲ ਦੀ ਮਿਸਾਲ ਦਿੰਦਿਆਂ ਕਿਹਾ ਕਿ ਇਹ ਭੁਚਾਲ ਹਿਮਾਲਿਆ ਖੇਤਰ ਵਿਚ ਨਹੀਂ ਆਇਆ ਸੀ, ਪਰ ਇਸ ਵਿਚ ਸਰਕਾਰੀ ਅੰਕੜਿਆਂ ਅਨੁਸਾਰ 19,000 ਮੌਤਾਂ ਹੋਈਆਂ ਜਦ ਕਿ 1819 ਵਿਚ ਕੱਛ ਵਿਚ ਆਏ ਭੁਚਾਲ 'ਚ ਵੀ ਮਰਨ ਵਾਲਿਆਂ ਦੀ ਗਿਣਤੀ ਲਗਭਗ ਇਹੋ ਸੀ। ਅੱਜ ਕੱਲ੍ਹ ਪ੍ਰਮੁੱਖ ਵੱਡੇ ਸ਼ਹਿਰਾਂ 'ਚ ਭੁਚਾਲ ਦੌਰਾਨ ਮੌਤਾਂ ਦੀ ਗਿਣਤੀ ਸ਼ਹਿਰ ਦੀ ਆਬਾਦੀ ਦਾ ਇਕ ਤੋਂ 10 ਫੀਸਦੀ ਹੁੰਦੀ ਹੈ। ਇਸ ਤਰ੍ਹਾਂ 5 ਕਰੋੜ ਦੀ ਆਬਾਦੀ ਵਾਲੇ ਸ਼ਹਿਰ ਵਿਚ ਭੁਚਾਲ ਆਉਣ ਦੀ ਸੂਰਤ 'ਚ ਸਿੱਧੇ ਰੂਪ ਵਿਚ 50 ਲੱਖ ਲੋਕਾਂ ਦੀ ਜਾਨ ਜਾ ਸਕਦੀ ਹੈ।

........**ਪੰਜਾਬੀ ਟ੍ਰਿਬਿਊਨ 26 ਅਗਸਤ**



ਪਾਕਿਸਤਾਨੀ ਕਹਾਣੀ

# ਨਾੜ੍ਹਾ ਪੀਰ

ਤੌਕੀਰ ਚੁਗਤਾਈ

"ਹੱਥ ਵਖਾ!"

"ਆਹ ਲਓ ਜੀ।" ਮੈਂ ਹੱਥ ਖੋਲ੍ਹ ਕੇ ਤਲੀ ਉਹਦੇ ਸਾਹਮਣੇ ਧਰ ਦਿੱਤੀ।

"ਅੱਖਾਂ ਬੰਦ ਕਰ ਲੈ!"

ਮੈਂ ਅੱਖਾਂ ਬੰਦ ਕਰ ਲੀਤੀਆਂ। ਉਹ ਥੋੜ੍ਹਾ ਚਿਰ ਮੇਰੀ ਤਲੀ ਵੇਖਦਾ ਰਿਹਾ ਤੇ ਫੇਰ ਕਹਿਣ ਲੱਗਾ: ਅੱਖਾਂ ਖੋਲ੍ਹ ਦੇ।" ਮੈਂ ਅੱਖਾਂ ਖੋਲ੍ਹ ਛੱਡੀਆਂ। "ਸਾਹਮਣੇ ਆਲੇ ਵਿਚ ਚਿੱਟੀ ਦਵਾਤ ਹੋਣੀ ਏਂ ਚੁੱਕ ਲਿਆ!"

ਮੈਂ ਕੰਧ ਵਿਚ ਬਣੇ ਆਲੇ ਵੱਲ ਹੋ ਪਈ। ਓਥੇ ਚਿੱਟੇ ਰੰਗ ਦੀ ਦਵਾਤ ਸਾਹੀ ਨਾਲ ਭਰੀ ਹੋਈ ਪਈ ਸੀ ਤੇ ਉਹਦੇ ਵਿਚ ਦੇਸੀ ਕੁੱਕੜ ਦੀ ਪੂਛ ਦਾ ਵੱਡਾ ਸਾਰਾ ਖੰਭ ਟੁੰਗਿਆ ਹੋਇਆ ਸੀ। ਮੈਂ ਦਵਾਤ ਲੈ ਕੇ ਉਹਦੇ ਕੋਲ ਆ ਗਈ। ਉਹਨੇ ਦਵਾਤ ਕੋਲ ਰੱਖ ਲਈ ਤੇ ਇਕ ਕਾਗਤ ਲੈ ਕੇ ਮੈਨੂੰ ਆਖਣ ਲੱਗਾ:

"ਜ਼ਰਾ ਹੱਥ ਫੇਰ ਖੋਲ੍ਹ" ਮੈਂ ਫੇਰ ਹੱਥ ਨੂੰ ਖੋਲ੍ਹ ਛੱਡਿਆ, ਉਹ ਕਾਗਤ ਉਤੇ ਲੀਕਾਂ ਵਾਹਣ ਲੱਗ ਪਿਆ।

"ਆਹ ਕਿਸਮਤ ਦੀ ਲੀਕ, ਆਹ ਦਮਾਗ ਦੀ ਲੀਕ, ਆਹ ਜ਼ਿੰਦਗੀ ਦੀ, ਆਹ ਦੌਲਤ ਦੀ ਤੇ ਆਹ ਔਲਾਦ ਦੀ...ਹਾਂ ਤੇਰੇ ਲੇਖਾਂ ਵਿਚ ਔਲਾਦ ਤਾਂ ਹੈਗੀ ਹੈ, ਪਰ ਪੂਰੀ ਖਬਰ ਤਦ ਹੋਵੇਗੀ ਜਦੋਂ..."

"ਕਦ ਹੋਵੇਗੀ?" ਮੈਂ ਬੜੀ ਬੇਸਬਰੀ ਨਾਲ ਨਾੜੇ ਪੀਰ ਕੋਲੋਂ ਪੁੱਛਿਆ, "ਛੇਤੀ ਦੱਸ, ਮੈਂ ਮੰਨਤ ਦੇਣ ਲਈ ਤਿਆਰ ਹਾਂ, ਪੈਸਾ, ਕੱਪੜਾ ਲੱਤਾ, ਦੇਗਾਂ, ਜੋ ਆਖੋਗੇ ਦਿਆਂਗੀ। ਮੈਂ ਤਾਂ ਡਾਕਟਰਾਂ ਤੇ ਹਕੀਮਾਂ ਕੋਲ ਜਾ-ਜਾ ਕੇ ਮਰ ਚੱਲੀ ਹਾਂ..."

"ਨਾ-ਨਾ ਅਸੀਂ ਪੈਸਾ ਧੇਲਾ ਤੇ ਮੰਨਤਾਂ-ਸ਼ੰਨਤਾਂ ਨਹੀਂ ਲੈਂਦੇ। ਫਕੀਰਾਂ ਨੂੰ ਕੱਪੜੇ ਲੱਤੇ ਨਾਲ ਕੀ ਕੰਮ, ਬੱਸ ਕੁਝ ਸਵਾਲਾਂ ਦੇ ਜਵਾਬ ਦੇਈ ਜਾਹ ਤੇ ਨਾਲੇ ਜਿਵੇਂ ਅਸੀਂ ਆਖੀਏ ਕਰਦੀ ਜਾ!"

"ਮੈਂ ਉਂਜ ਹੀ ਕਰਾਂਗੀ ਜਿਵੇਂ ਤੁਸੀਂ ਆਖੋਗੇ" ਮੈਂ ਛੇਤੀ ਨਾਲ ਆਖਿਆ।

"ਤੇਰੇ ਪਿੰਡੇ 'ਤੇ ਤਿੱਲ ਹੈਗੇ ਨੇ ?"

"ਮੈਂ ਕਦੀ ਧਿਆਨ ਨਹੀਂ ਦਿੱਤਾ" ਮੈਂ ਉਹਨੂੰ ਆਖਿਆ।

"ਤੇਰੀ ਧੌਣ ਜਾਂ ਸੀਨੇ ਤੇ ਇੱਕ ਨਾ ਇੱਕ ਤਿਲ ਜ਼ਰੂਰ ਹੋਵੇਗਾ। ਐਧਰ ਆ ਖਾਂ..." ਮੈਂ ਨੇੜੇ ਹੋ ਗਈ।

"ਪੀੜ੍ਹੀ ਤੇ ਬਹਿ ਜਾ।" ਮੈਂ ਪੀੜ੍ਹੀ ਤੇ ਬਹਿ ਗਈ। ਉਹ ਮੇਰੇ ਪਿੱਛੇ ਆ ਕੇ ਬਹਿ ਗਿਆ। ਐਨਾ ਨੇੜੇ ਕਿ ਉਹਦੇ ਗੋਡੇ ਮੇਰੀਆਂ ਵੱਖੀਆਂ ਵਿਚ ਚੁਭ ਰਹੇ ਸਨ। ਉਹਨੇ ਮੇਰੀ ਗੁੱਤ ਚੁੱਕ ਲਈ ਤੇ ਕੰਨਾਂ ਦੇ ਨਾਲ- ਨਾਲ ਤਿਲ ਲੱਭਣ ਲੱਗ ਪਿਆ। ਫੇਰ ਕਹਿਣ ਲੱਗਾ:

"ਐਥੇ ਤਾਂ ਕੋਈ ਤਿਲ ਨਹੀਂ। ਸ਼ੈਤ ਸੀਨੇ ਤੇ ਹੋਵੇ!"

"ਆਹੋ ਇੱਕ ਹੈਗਾ..." ਮੈਂ ਆਖਿਆ।

"ਕਿੱਥੇ ਕਰ ਕੇ?"

"ਬਿਲਕੁਲ ਛਾਤੀ ਵਿਚਕਾਰ" ਮੈਂ ਉਹਨੂੰ ਦੱਸਿਆ। ਮੈਂ ਝੱਗੇ ਦਾ ਗਲਮਾ ਖਿੱਚਿਆ। ਪਰ ਉਹ ਬੜਾ ਸੌੜਾ ਸੀ, ਤਿਲ ਨਜ਼ਰ ਨਾ ਆਇਆ। ਨਾੜਾ ਪੀਰ ਨੇ ਅੱਗੇ ਵਧ ਕੇ ਮੇਰੇ ਗਲਮੇ ਵਿਚ ਚੋਖੀਆਂ ਝਾਤੀਆਂ ਮਾਰੀਆਂ ਪਰ ਸ਼ੈਤ ਉਹਨੂੰ ਵੀ ਕੁਝ ਨਾ ਲੱਭਿਆ।

"ਝੱਗਾ ਉਤਾਂਹ ਚੁੱਕ ਲੈ ! ਤੇਰੇ ਝੱਗੇ ਦਾ ਗਲਮਾ ਬੜਾ ਤੰਗ ਏ।"

"ਪਰ ਪੀਰ ਜੀ!"

"ਘਬਰਾਣ ਦੀ ਕੋਈ ਗੱਲ ਨਹੀਂ। ਮੈਂ ਪੂਰੇ ਪਿੰਡੇ ਦੇ ਤਿਲ ਵੇਖ ਕੇ ਹਸਾਬ ਲਾਣਾ ਏਂ। ਉਹਨੇ ਮੇਰੀਆਂ ਬਾਹਵਾਂ ਉਤੇ ਕਰਕੇ, ਟੰਗਾਂ ਉਤੇ ਕਰਕੇ, ਛਾਤੀਆਂ ਦੇ ਵਿਚਕਾਰ ਹੱਥ ਰੱਖਿਆ ਤੇ ਕਹਿਣ ਲੱਗਾ, "ਹਾਂ ਤਿਲ ਤਾਂ ਹੈਗਾ ਏ, ਪਰ ਪਰ ਤੂੰ ਸ਼ਰਮਾਂਦੀ ਕਿਉਂ ਏਂ? ਮੈਥੋਂ ਕਾਹਦਾ ਪਰਦਾ? ਨਾਲੇ ਏਥੇ ਤਾਂ ਕਈ ਅੱਲਾ ਦੀਆਂ ਬੰਦੀਆਂ ਔਂਦੀਆਂ ਨੇ, ਤੇ ਦਿਲ ਦੀਆਂ ਮਰਾਦਾ ਪਾਂਦੀਆਂ ਨੇ। ਤੂੰ ਬੇਸ਼ੱਕ ਸਾਰੇ ਲੀੜੇ ਲਾਹ ਛੱਡ..."

"ਨਹੀਂ-ਨਹੀਂ, ਮੈਂ ਸਾਰੇ ਲੀੜੇ ਨਹੀਂ ਲਾਹਵਾਂਗੀ। ਮੈਨੂੰ ਹਯਾ ਔਂਦੀ ਏ..." ਮੇਰਾ ਦਿਲ ਧੱਕ-ਧੱਕ ਕਰ ਰਿਹਾ ਸੀ।

"ਕੋਈ ਗੱਲ ਨਹੀਂ, ਕੋਈ ਗੱਲ ਨਹੀਂ। ਮੈਂ ਉਪਰਲਾ ਹਿੱਸਾ ਈ ਦੇਖ ਕੇ ਹਸਾਬ ਲਾ ਲਵਾਂਗਾ।"

ਉਹਨੇ ਸਾਹਮਣੇ ਪਈ ਹੋਈ ਦੌਰੀ ਵਿਚੋਂ ਦੁੱਧ ਵਰਗੀ ਮਟਿਆਲੀ ਰੰਗਤ ਦੀ ਕਿਸੇ ਚੀਜ਼ ਦਾ ਬਾਟੀਆ ਭਰਿਆ ਤੇ ਮੇਰੇ ਕੋਲ ਆ ਕੇ ਕਹਿਣ ਲੱਗਾ, "ਤੂੰ ਗਰਮੀ ਨਾਲ ਘਬਰਾ ਗਈ ਏਂ। ਆਹ ਲੈ ਅਹਿ ਬਾਟੀਆ ਪੀ ਜਾ। ਤੇਰੀ ਘਬਰਾਹਟ ਮੁੱਕ ਜਾਵੇਗੀ। ਇਹ ਖਸ਼ਖਸ ਦਾ ਘੋਟਾ ਏ, ਵਿਚ ਪਿਸਤਾ, ਮਗਜ਼, ਗਿਰੀਆਂ, ਬਦਾਮ ਤੇ ਖੋਇਆ, ਤੇ ਦਮ ਕੀਤੀਆਂ ਹੋਈਆਂ ਕਾਲੀਆਂ ਮਿਰਚਾਂ ਨੇ, ਤੇਰੀ ਮੁਰਾਦ ਜ਼ਰੂਰ ਪੂਰੀ ਹੋਵੇਗੀ!"

ਮੈਂ ਬਾਟੀਆ ਮੂੰਹ ਨਾਲ ਲਾ ਲੀਤਾ। ਉਹ ਵਾਹਵਾ ਸੁਆਦਲਾ ਸੀ। ਮੇਰਾ ਗਲਾ ਖੌਰੇ ਕਿਉਂ ਸੁੱਕੀ ਜਾ ਰਿਹਾ ਸੀ। ਮੈਂ ਇਕੋ ਡੀਕ ਵਿਚ ਸਾਰਾ ਪੀ ਗਈ।

"ਹੁਣ ਮੈਂ ਇਕ ਪਾਠ ਕਰਾਂਗਾ। ਤੂੰ ਮੇਰੇ ਨਾਲ- ਨਾਲ ਹੋਵੇਂਗੀ?" ਉਹਨੇ ਆਖਿਆ।

"ਹਾਂ ਹੋਵਾਂਗੀ" ਮੈਂ ਜਵਾਬ ਦਿੱਤਾ," ਪਰ ਮੇਰੀ ਜੀਭ ਦਾ ਸੁਆਦ..."

"ਠੀਕ ਹੋ ਜਾਵੇਗਾ, ਸਭ ਠੀਕ ਹੋ ਜਾਵੇਗਾ। ਆਹ ਲੈ ਗੁੜ ਦੀ ਡਲੀ ਜੀਭ ਤੇ ਧਰ ਲੈ।"

ਮੈਂ ਗੁੜ ਦੀ ਰੋੜੀ ਮੂੰਹ ਵਿਚ ਪਾ ਲਈ, ਉਹ ਉਠਿਆ ਤੇ ਆਪਣੇ ਦੋਹਾਂ ਪੈਰਾਂ ਵਿਚ ਘੁੰਗਰੂ ਬੰਨ੍ਹਣ ਲੱਗ ਪਿਆ। ਫੇਰ ਘੁੰਗਰੂਆਂ ਦੀ ਇਕ ਜੋੜੀ ਮੇਰੇ ਪੈਰਾਂ ਵਿਚ ਬੰਨ੍ਹਕੇ ਉਹਨੇ ਆਪਣਾ ਸੱਜਾ ਪੈਰ ਜ਼ਮੀਨ ਤੇ ਮਾਰਿਆ ਤੇ ਘੁੰਗਰੂਆਂ ਦੀ ਵਾਜ ਦੇ ਨਾਲ-ਨਾਲ ਉਹਦੇ ਮੂੰਹ ਵਿਚੋਂ 'ਹੂ' ਦੀ ਵਾਜ ਨਿਕਲੀ। ਫੇਰ "ਹੱਕ ਹੂ, ਹੱਕ ਹੂ" ਦੀ ਵਾਜ ਦੇ ਨਾਲ ਘੁੰਗਰੂਆਂ ਦੀ ਛਣ ਛਣ...ਉਹਦੀ ਤਾਲ ਤਿੱਖੀ ਹੁੰਦੀ ਗਈ। ਤੇ ਅਖੀਰ ਵਿਚ ਵਜੋਂ ਮੇਰੇ ਪੈਰ ਉਹਦੇ

ਪੈਰ, ਤੇ ਉਹਦੇ ਘੁੰਗਰੂ ਮੇਰੇ ਘੁੰਗਰੂ ਬਣ ਗਏ ਹੋਣ। ਉਬ ਮਕਾਨ ਵਿਚ ਇਕ ਮੰਜੀ ਸੀ ਤੇ ਇਕ ਪੀੜ੍ਹੀ, ਇਕ ਦੌਰੀ ਤੇ ਇਕ ਸੋਟਾ ਤੇ ਵਿਚਕਾਰ ਇਕ ਥੰਮੀ ਸੀ ਤੇ ਉਹਦੇ ਨਾਲ ਬੱਝਿਆ ਹੋਇਆ ਇਕ ਨਾੜਾ, ਹੋਰ ਮੈਨੂੰ ਕੁਸ਼ ਯਾਦ ਨਹੀਂ।

ਨੱਚਦਿਆਂ-ਨੱਚਦਿਆਂ ਮੈਨੂੰ ਹਾਲ ਚੜ੍ਹ ਗਿਆ ਸੀ। ਉਹ ਵੀ ਤਾਂ ਇੰਝ ਨੱਚ ਰਿਹਾ ਸੀ ਤੇ ਕਿੰਨਾ ਸੋਹਣਾ ਜਾਪਦਾ ਸੀ। ਮੈਨੂੰ ਇੰਜ ਲੱਗਿਆ ਜਿਵੇਂ ਅੱਜ ਸਾਰੀਆਂ ਮੁਰਾਦਾਂ ਪੂਰੀਆਂ ਹੋ ਜਾਣਗੀਆਂ। ਅੱਜ ਤਾਂ ਜਿਵੇਂ ਮੈਂ ਨਹੀ ਘੁੰਮ ਰਹੀ, ਪੂਰਾ ਕੋਠਾ ਘੁੰਮ ਰਿਹਾ ਹੋਵੇ। ਜਿਵੇਂ ਮੈਂ ਨਾ ਨੱਚਦੀ ਹੋਵਾਂ, ਪੀੜ੍ਹੀ; ਦੌਰੀ, ਸੋਟਾ, ਮੰਜੀ ਤੇ ਥੰਮੀ ਨੱਚ ਰਹੇ ਹੋਣ। ਜਿਵੇਂ ਮੈਂ ਕੋਠੇ ਵਿਚ ਨਹੀਂ, ਕੋਠਾ ਮੇਰੇ ਵਿਚ ਘੁੰਮ ਰਿਹਾ ਹੋਵੇ। ਉਹਨੇ ਮੇਰੇ ਹੱਥ ਆਪਣੇ ਹੱਥਾਂ ਵਿਚ ਲੈ ਲਏ ਤੇ ਮੈਨੂੰ ਨੱਚਦੀ ਨੂੰ ਆਪਣੇ ਨਾਲ ਲਾ ਲੀਤਾ। ਮੇਰਾ ਪਿੰਡਾ ਉਹਦੇ ਹੱਥਾਂ ਵਿਚੋਂ ਤਿਲਕ ਰਿਹਾ ਸੀ। ਇੰਜ ਜਾਪਿਆ ਜਿਵੇਂ ਉਹ ਘੁਮਿਆਰ ਹੋਵੇ ਤੇ ਮੈਂ ਉਹਦੇ ਚਕ ਤੇ ਧਰੀ ਹੋਈ ਚੀਕਣੀ ਮਿੱਟੀ ਤੇ ਉਹ ਆਪਣੇ ਹੱਥਾਂ ਨਾਲ ਮੇਰੇ ਸਰੀਰ ਦੀ ਗਿੱਲੀ ਮਿੱਟੀ ਨੂੰ ਕਿਸੇ ਸ਼ਕਲ ਵਿਚ ਢਾਲ ਰਿਹਾ ਸੀ। ਕੰਧਾਂ ਚੱਕ ਵਾਂਗ ਘੁੰਮ ਰਹੀਆਂ ਸਨ ਤੇਜ਼, ਹੋਰ ਤੇਜ਼, ਹੋਰ ਤੇਜ਼, ਮੈਂ ਗਿੱਲੀ ਮਿੱਟੀ ਵਾਂਗ ਢਲਦੀ ਜਾ ਰਹੀ ਸਾਂ। ਮੇਰੇ ਕੰਨਾਂ ਵਿਚ ਉਹਦੀ ਜਾਦੂ ਭਿੰਨੀ ਵਾਜ ਆਈ "ਨਾੜਾ"

"ਕੀ ਹੋਇਐ ਨਾੜੇ ਨੂੰ?" ਮੈਂ ਪੁੱਛਿਆ।

"ਨਾੜਾ ਖੋਲ੍ਹ ਦੇ..." ਉਹਨੇ ਆਖਿਆ।

"ਹੱਛਾ..." ਮੈਂ ਆਖਿਆ ਤੇ ਨਾੜਾ ਖੋਲ੍ਹ ਦਿੱਤਾ।

"ਮੰਜੀ ਤੇ ਆ ਜਾ ਤੂੰ ਥੱਕ ਗਈ ਏਂ..."

ਮੈਂ ਉਹਦੇ ਮੋਢਿਆਂ ਦਾ ਆਸੋਰਾ ਲੈ ਕੇ ਮੰਜੀ ਤੇ ਆ ਗਈ।

ਫੇਰ ਮੈਨੂੰ ਪਤਾ ਨਾ ਲੱਗਿਆ ਕਿ ਕਿੰਨਾ ਵੇਲਾ ਲੰਘਿਆ ਹੇ। ਜਦੋਂ ਮੇਰੀ ਅੱਖ ਖੁੱਲ੍ਹੀ ਤਾਂ ਸ਼ਾਮਾਂ ਪੈ ਰਹੀਆਂ ਸਨ। ਮੈਂ ਆਪਣਾ ਨੰਗਾ ਪਿੰਡਾ ਵੇਖ ਕੇ ਡਰ ਗਈ...ਰੱਬ ਖੈਰ ਕਰੇ, ਮੇਰਾ ਪਿੰਡਾ ਤਾਂ ਮੇਰੇ ਖਸਮ ਤੋਂ ਬਿਨਾਂ ਅੱਜ ਤੀਕਰ ਕਿਸੇ ਨੇ ਨਹੀਂ ਤੱਕਿਆ। ਜਦੋਂ ਆਲੇ-ਦੁਆਲੇ ਤੱਕਿਆ ਤਾਂ ਕੋਈ ਵੀ ਨਹੀਂ ਸੀ। ਮੈਂ ਛੇਤੀ ਨਾਲ ਉਠ ਕੇ ਲੀੜੇ ਪਾ ਲੀਤੇ ਤੇ ਵਾਜ ਮਾਰੀ 'ਪੀਰ ਜੀ! ਪੀਰ ਜੀ!' ਦੂਜੇ ਕਮਰੇ ਵਿਚੋਂ ਪੀਰ ਜੀ ਅੰਦਰ ਆ ਗਏ ਤੇ ਕਹਿਣ ਲੱਗੇ:" ਤੂੰ ਸਾਰੀ ਦਿਹਾੜ ਸੌਂਦੀ ਰਹੀਂ ਏਂ, ਹੁਣ ਤਬੀਅਤ ਕੈਸੀ ਏ?"

"ਚੰਗੀ ਨਹੀਂ, ਸਿਰ ਦਰਦ ਨਾਲ ਫਟ ਰਿਹਾ ਹੇ, ਨਾਲੇ ਅੱਖੀਆਂ ਵੀ ਸੜਦੀਆਂ ਪਈਆਂ ਨੇ..."

"ਕੋਈ ਗੱਲ ਨਹੀਂ ਸਭ ਚੰਗਾ ਹੋ ਜਾਵੇਗਾ। ਟੋਟਕੇ ਟੂਣੇ ਕਰਨ ਤੋਂ ਬਿਨਾ ਤਾਂ ਕੁਝ ਨਹੀਂ ਹੁੰਦਾ ਨਾ! ਤੂੰ ਜਾ ਹੁਣ, ਕਾਫੀ ਚਿਰ ਹੋ ਗਿਆ ਏ। ਨਾਲ ਦੇ ਪਿੰਡ ਤੋਂ ਮੇਰੇ ਕੁਝ ਹੋਰ ਮੁਰੀਦ ਆਏ ਹੋਏ ਨੇ। ਉਹਨਾਂ ਦੀਆਂ ਮੱਝਾਂ ਨੂੰ ਕਿਸੇ ਸੈਂਖੀਆ ਦੇ ਕੇ ਮਾਰ ਛੱਡਿਆ ਏ। ਉਹਨਾਂ ਵਾਸਤੇ ਵੀ ਹਸਾਬ ਕਰਨਾ ਏਂ!"

ਇਕ ਮਹੀਨਾ ਲੰਘਣ ਤੋਂ ਪਿੱਛੋਂ ਹੀ ਮੈਨੂੰ ਪਤਾ ਲੱਗ ਗਿਆ ਕਿ ਮੇਰੇ ਤੇ ਰੱਬ ਦਾ ਕਰਮ ਹੋ ਗਿਆ ਏ। ਮੇਰੇ ਘਰ ਔਲਾਦ ਹੋਵੇ ਹੀ ਹੋਵੇ !

ਚੜ੍ਹਦੇ ਮਹੱਲੇ ਦੀ ਬਰਕਤੇ ਨੂੰ ਮੈਂ ਪੀਰ ਨਾੜੇ ਬਾਰੇ ਦੱਸਿਆ ਪਈ ਉਹ ਬੜਾ ਪਹੁੰਚਿਆ ਹੋਇਆ ਪੀਰ ਏ। ਉਹ ਕਹਿਣ ਲੱਗੀ,"ਅਹਿਨਾਂ ਪੀਰਾਂ ਤੇ ਮੌਲਵੀਆਂ- ਮੋਇਆਂ ਨੂੰ ਤਾਂ ਮੈਂ ਉੱਕਾ ਨਹੀਂ ਮੰਨਦੀ। ਦੂਜਿਆਂ ਦੀਆਂ ਰੰਨਾਂ ਤੇ ਭੈੜੀ ਅੱਖ ਰਖਦੇ ਨੇ। ਨਾਲੇ ਠੱਗ ਹੁੰਦੇ ਨੇ ਠੱਗ।"

"ਨੀ ਤੋਬਾ- ਤੋਬਾ ਕਰ, ਦੋ ਜਮਾਤਾਂ ਕੀ ਪੜ੍ਹ ਲੀਤੀਆਂ ਨੇ, ਤੂੰ ਆਪਣੇ ਕੋਲੋਂ ਸਿਆਣੀ ਕਿਸੇ ਨੂੰ ਸਮਝਦੀ ਈ ਨਹੀਂ ਏਂ" ਮੈਂ ਆਖਿਆ।

"ਜਿਹੜੀ ਰੰਨ ਘਰ ਤੋਂ ਬਾਹਰ ਜਾਂਦੀ ਏ, ਉਹ ਸਿਰਫ ਦੋ ਜਮਾਤਾਂ ਨਹੀਂ, ਸਗੋਂ ਲੋਕਾਂ ਦੀਆਂ ਬੂਥੀਆਂ ਵੀ ਪੜ੍ਹ ਲੈਂਦੀ ਏ। ਤੂੰ ਆਪਣੀ ਸੱਸ ਦੇ ਮੇਹਣੇ, ਸੌਹਰੇ ਦੀਆਂ ਗਾਲ੍ਹਾਂ ਬਿਨਾ ਸੁਣਿਆ ਹੀ ਕੀ ਏ! ਖੁਰਲੀ ਤੇ ਬੱਝੇ ਡੰਗਰਾਂ ਤੇ ਆਪਣੇ ਖਸਮ ਦੇ ਮੂੰਹ ਤੋਂ ਬਿਨਾਂ ਹੋਰ ਤੱਕਿਆ ਈ ਕੀ ਏ?" ਤੇ ਉਹ ਬੁੜ ਬੁੜ ਕਰਦੀ ਟੁਰ ਗਈ। ਦੂਜੇ ਦਿਨ ਮੈਂ ਆਪ ਬਰਕਤੇ ਵੱਲ ਗਈ।

"ਨੀ ਤੂੰ ਜਾਣਾ ਨਹੀਂ ਏ ਪੀਰ ਨਾੜੇ ਵੱਲ?"

'ਪੀਰ ਨਾੜਾ' ਉਹ ਤਾੜੀ ਮਾਰ ਕੇ ਹੱਸੀ ਤੇ ਕਹਿਣ ਲੱਗੀ,"ਤੇਰੇ ਪੀਰ ਦਾ ਨਾਂ ਸੁਣ ਕੇ ਤਾਂ ਬੰਦੇ ਨੂੰ ਮੂਤਰ ਆ ਜਾਂਦਾ ਏ, ਪੀਰ ਨਾੜਾ!"

"ਨੀ ਬਕਵਾਬ ਨਾ ਕਰ ਲੁੱਚੀਏ ! ਤੂੰ ਜਾ ਤਾਂ ਸਹੀ ਮਤਾਂ ਰੱਬ ਕਰਮ ਚਾ ਕਰੇ !"

"ਠੀਕ ਏ, ਜੇ ਤੂੰ ਕਹਿੰਨੀ ਏ, ਤਾਂ ਪਰਸੋਂ ਟੁਰ ਜਾਵਾਂਗੀ, ਪਰ ਮੇਰਾ ਦਿਲ ਨਹੀਂ ਮੰਨਦਾ..."

ਦੂਜੇ ਦਿਨ ਮੇਰੇ ਮਾਮੇ ਦਾ ਪੁੱਤਰ ਮਰ ਗਿਆ ਤੇ ਮੈਂ ਸ਼ੇਖੂਪੁਰੇ ਤੁਰ ਗਈ। ਚਾਲੀ ਦਿਨ ਮਗਰੋਂ ਜਦੋਂ ਪਿੰਡ ਵੱਲ ਪਰਤੀ ਤਾਂ ਮੈਨੂੰ ਬਰਕਤੇ ਦਾ ਖਿਆਲ ਆਇਆ। ਮੈਂ ਉਹਦੇ ਵੱਲ ਤੁਰ ਗਈ। ਉਹ ਘਰ ਵਿਚ ਹੀ ਸੀ, ਮੈਨੂੰ ਵੇਖ ਕੇ ਖਿੜ-ਖਿੜ ਹੱਸਣ ਲੱਗ ਪਈ,"ਆ ਨੀ ਪੀੜ ਨਾੜੇ ਦੀਏ..."

"ਤੂੰ ਗਈ ਸੈਂ ਪੀੜ ਨਾੜੇ ਵੱਲ ?"

"ਆਹੋ..." ਉਹਨੇ ਹੱਸਦਿਆਂ ਹੋਇਆਂ ਆਖਿਆ।

"ਕੁੱਝ ਹੋਇਆ ਫੇਰਉਂ"

"ਬਹੁਤ ਕੁੱਝ ਹੋਇਆ ਹੇ"

"ਕੀ ਹੋਇਆ ਏ ?"

"ਉਹ ਕੁਝ ਤਾਂ ਨਹੀਂ ਹੋਇਆ ਜੋ ਤੇਰੇ ਨਾਲ ਹੋਇਆ ਪਰ..."

"ਫੇਰ ਕੀ ਹੋਇਆ ?" ਮੈਂ ਬੇਸਬਰੀ ਨਾਲ ਪੁੱਛਿਆ।

"ਮੇਰੀ ਜਾਚੇ, ਕਹਾਣੀ ਤਾਂ ਉਂਜ ਹੀ ਸ਼ੁਰੂ ਹੋਈ ਜਿਵੇਂ ਤੇਰੇ ਨਾਲ ਹੋਈ ਹੋਣੀ ਏਂ, ਪਰ ਇਕ ਤਾਂ ਮੈਂ ਉਹਨੂੰ ਭੰਗ ਘੋਟਦਿਆਂ ਵੇਖ ਲਿਆ ਸੀ। ਦੂਜਾ ਜਦੋਂ ਉਹਨੇ ਨਾੜਾ ਖੋਲ੍ਹਣ ਦਾ ਆਖਿਆ, ਤਾਂ ਮੈਂ ਪੈਰੋਂ ਜੁੱਤੀ ਲਾ ਕੇ ਉਹਦੇ ਮੂੰਹ ਤੇ ਮਾਰ-ਮਾਰ ਚੰਗੀਆਂ ਮੋਟੀਆਂ-ਮੋਟੀਆਂ ਸੁਣਾਈਆਂ। ਨਿਮਾਣਾ ਜਿਹਾ ਹੋ ਕੇ ਕਹਿਣ ਲੱਗਾ:" ਮੈਂ ਤੁਹਾਨੂੰ ਆਪਣਾ ਨਾੜਾ ਖੋਲ੍ਹਣ ਦਾ ਨਹੀਂ ਆਖਿਆ। ਮੈਂ ਤਾਂ ਟੂਣਾ ਪੂਰਾ ਕਰਨ ਲਈ ਤੁਹਾਨੂੰ ਥੰਮ੍ਹੀ ਨਾਲ ਬੱਝਿਆ ਨਾੜਾ ਖੋਲ੍ਹਣ ਲਈ ਆਖਿਆ ਸੀ। ਹੁਣ ਤੂੰ ਈ ਦੱਸ! ਜਦੋਂ ਬੰਦਾ ਥੰਮ੍ਹੀ ਦਾ ਨਾੜਾ ਖੋਲ੍ਹੇ ਪਰ ਆਪਣਾ ਨਾ ਖੋਲ੍ਹੇ, ਤਾਂ ਉਹਦੇ ਔਲਾਦ ਕਿਸ ਤਰ੍ਹਾਂ ਹੋ ਸਕਦੀ ਹੈ?"

ਮੈਂ ਅੱਖਾਂ ਹੇਠਾਂ ਸੁੱਟ ਕੇ ਘਰ ਵੱਲ ਤੁਰ ਪਈ। ਬਰਕਤੇ ਦੇ ਹਾਸੇ ਮੇਰੇ ਕੰਨ ਪਾੜ ਰਹੇ ਸਨ।.. ਪੇਸ਼ਕਸ਼ :ਬਲਬੀਰ ਪਰਵਾਨਾ।

★★★





ਤਰਕ 'ਤੇ ਪਖੰਡ ਆਹਮੋ ਸਾਹਮਣੇ

# ਚੈਲਿੰਜ ਕਰਨ ਵਾਲੀ ਮਾਤਾ ਨੇ ਤਰਕਸ਼ੀਲਾਂ ਸਾਹਮਣੇ ਮੁਆਫੀ ਮੰਗੀ

ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਮਾਝਾ ਜੋਨ ਦੇ ਅਹੁਦੇਦਾਰਾਂ ਨੂੰ ਪਿੰਡ ਜੌੜਾ, ਤਹਿ: ਤਰਨਤਾਰਨ ਵਿਖੇ ਗੱਦੀ ਲਾਕੇ ਡੋਲੀਆਂ ਖਿਡਾਉਣ ਅਤੇ ਪੁੱਛਾਂ ਦੇਣ ਵਾਲੀ ਅਖੌਤੀ ਮਾਤਾ ਪਰਕਾਸ਼ ਕੌਰ ਉਰਫ 'ਬਾਬਾ ਪਾਸ਼ੋ' ਪਤਨੀ ਜੁਗਿੰਦਰ ਸਿੰਘ ਵਿਰੁੱਧ ਪਿੰਡ ਦੀ ਪੰਚਾਇਤ ਅਤੇ ਉਸ ਵੱਲੋਂ ਪੀੜਤ ਪਰਿਵਾਰਾਂ ਨੇ ਲਿਖਤੀ ਸ਼ਕਾਇਤ ਕੀਤੀ ਕਿ ਇਸ ਵੱਲੋਂ ਲੋਕਾਂ ਦੀ ਆਰਥਿਕ ਲੁੱਟ ਕਰਨ ਦੇ ਨਾਲ ਨਾਲ ਕਈ ਤਰ੍ਹਾਂ ਦੇ ਭਰਮ ਭੁਲੇਖੇ ਪੈਦਾ ਕਰਕੇ ਜਿਵੇਂ ਕਿਸੇ ਮਰੇ ਵਿਅਕਤੀ ਦੀ ਰੂਹ ਨਾਲ ਗੱਲਾਂ ਕਰਵਾਕੇ ਉਸਦੀ ਮੌਤ ਬਾਰੇ ਕਈ ਤਰ੍ਹਾਂ ਦੇ ਵਹਿਮ ਪਾਉਣ ਅਤੇ ਉਸ ਰੂਹ ਵੱਲੋਂ ਕਈਆਂ ਲੋਕਾਂ 'ਚ ਪ੍ਰਗਟ ਹੋਣ ਬਾਰੇ ਭੁਲੇਖੇ ਖੜ੍ਹੇ ਕਰਕੇ ਸਮਾਜਿਕ ਸਾਂਝ ਨੂੰ ਦੁਸ਼ਮਣੀਆਂ ਵਿਚ ਬਦਲਣ ਦੇ ਪਖੰਡ ਕੀਤੇ ਜਾ ਰਹੇ ਹਨ। ਉਨ੍ਹਾਂ ਕਿਹਾ ਕਿ ਸਾਨੂੰ ਇਸ ਮਾਤਾ ਦੇ ਚੁੰਗਲ'ਚੋਂ ਛੁਡਾਇਆ ਜਾਵੇ।

ਇਸ ਮਾਤਾ ਵੱਲੋਂ ਕੀਤੇ ਜਾਂਦੇ ਕੂੜ ਪ੍ਰਚਾਰ ਦੀ ਅਸਲੀਅਤ ਜਾਨਣ ਲਈ ਮਾਝਾ ਜੋਸਨ ਦੇ ਪ੍ਰਧਾਨ ਹਰਜੀਤ ਸਿੰਘ ਰਵੀ, ਸਕੱਤਰ ਡਾ:ਮੁਖਵਿੰਦਰ ਸਿੰਘ, ਤਰਕਸ਼ੀਲ ਮੈਗਜ਼ੀਨ ਦੇ ਸੰਪਾਦਕੀ ਬੋਰਡ ਦੇ ਮੈਂਬਰ ਬਲਬਲੀਰ ਸਿੰਘ ਪਰਵਾਨਾ, ਖਜ਼ਾਨਚੀ ਲਖਵਿੰਦਰ ਸਿੰਘ, ਜੋਨ ਕਮੇਟੀ ਮੈਂਬਰ ਬੀਬੀ ਅਮਰਜੀਤ ਕੌਰ, ਮਾਸਟਰ ਬਲਬੀਰ ਸਿੰਘ ਚੋਹਲਾ ਸਾਹਿਬ, ਪੱਤਰਕਾਰ ਪਰਮਜੀਤ ਚੰਬਾ, ਪੱਤਰਕਾਰ ਯਾਦਵਿੰਦਰ ਸਿੰਘ ਤੇ ਆਧਾਰਿਤ ਇਕ ਟੀਮ ਪਿੰਡ ਜੌੜਾ ਵਿਖੇ ਪਹੁੰਚੀ। ਜਦ ਇਹ ਟੀਮ ਮਾਤਾ ਦੇ ਡੇਰੇ ਪਹੁੰਚੀ ਤਾਂ ਉਹ ਗੱਦੀ ਲਾਉਣ ਦੀ ਤਿਆਰੀ ਕਰ ਰਹੀ ਸੀ। ਟੀਮ ਨੂੰ ਦੇਖਕੇ ਘਬਰਾਈ ਹੋਈ ਮਾਤਾ ਆਪਣੇ ਸ਼ਰਧਾਲੂਆਂ ਨੂੰ ਕਹਿਣ ਲੱਗੀ ਕਿ " ਇਹ ਬਿਜਲੀ ਮੁਲਾਜਮ ਹਨ ਅਤੇ ਮੀਟਰ ਵੇਖਣ ਆਏ ਹਨ"। ਫਿਰ ਕਹਿਣ ਲੱਗੀ ਕਿ "ਇਹ ਆਪਣੇ ਹੀ ਬੰਦੇ ਹਨ, ਬਾਬਾ ਵਡਭਾਗ ਸਿੰਘ ਦੇ ਡੇਰੇ ਤੋਂ ਆਏ ਹਨ।" ਉਸਨੂੰ ਜਦ ਤਰਕਸ਼ੀਲ ਆਗੂਆਂ ਨੇ ਆਪਣੀ ਜਾਣ ਪਹਿਚਾਣ ਕਰਾਉਂਦੇ ਹੋਏ ਆਪਣੇ ਆਉਣ ਦਾ ਮਕਸਦ ਦੱਸਿਆ ਅਤੇ ਉਸਨੂੰ ਆਪਣੀ ਸ਼ਕਤੀ ਵਿਖਾਉਣ ਲਈ ਕਿਹਾ, ਤਾਂ ਉਸਨੇ ਮੰਨਿਆ ਕਿ ਉਸ ਵਿਚ ਬਾਬਾ ਵਡਭਾਗ ਸਿੰਘ, ਲੱਖਾਂ ਦਾ ਦਾਤਾ, ਅਤੇ ਬਾਬਾ ਚੰਦੇ ਸ਼ਾਹ ਦੀਆਂ ਰੂਹਾਂ ਆਉਂਦੀਆਂ ਹਨ ਅਤੇ ਉਹਨਾਂ ਦੀ ਸ਼ਕਤੀ ਨਾਲ ਹੀ ਉਹ ਲੋਕਾਂ ਦੀਆਂ ਤਕਲੀਫਾਂ ਦੂਰ ਕਰਦੀ ਹੈ। ਜਦ ਉਸਨੂੰ ਆਪਣੀ ਸ਼ਕਤੀ ਵਿਖਾਉਣ ਬਾਰੇ ਕਿਹਾ ਤਾਂ ਉਸਨੇ 6 ਅਕਤੂਬਰ ਦਿਨੇ 12 ਵਜੇ ਦਾ ਸਮਾਂ ਰੱਖਕੇ ਤਰਕਸ਼ੀਲਾਂ ਨੂੰ ਚੁਣੌਤੀ ਨੂੰ ਪ੍ਰਵਾਨ ਕਰ ਲਿਆ। ਇਸ ਸਬੰਧੀ ਲਿਖਤੀ ਰੂਪ 'ਚ ਸ਼ਰਤਾਂ ਪਿੰਡ ਦੀ ਸਰਪੰਚ ਸ੍ਰੀਮਤੀ ਦਲਬੀਰ ਕੌਰ, ਪੰਚਾਇਤ ਮੈਂਬਰਾਂ ਅਤੇ ਹੋਰ ਮੋਹਤਬਰ ਵਿਅਕਤੀਆਂ ਦੀ ਹਾਜ਼ਰੀ ਵਿਚ ਤਹਿ ਕੀਤੀਆਂ ਗਈਆਂ।

ਪਿੰਡ ਦੇ ਬਹੁਤ ਸਾਰੇ ਉਤਸ਼ਾਹੀ ਨੌਜਵਾਨਾਂ ਨੇ ਇਸ ਚੁਣੌਤੀ ਸਬੰਧੀ ਪਿੰਡ ਜੌੜਾ ਅਤੇ ਆਸਪਾਸ ਦੇ ਪਿੰਡਾਂ ਵਿਚ ਹੱਥ ਲਿਖਤ ਪੋਸਟਰਾਂ, ਸਪੀਕਰਾਂ ਅਤੇ ਅਖਬਾਰਾਂ ਰਾਹੀਂ ਪ੍ਰਚਾਰ ਕਰਕੇ 6 ਅਗਸਤ ਨੂੰ ਭਾਰੀ ਇਕੱਠ ਕਰਨ ਦਾ ਉਪਰਾਲਾ ਕੀਤਾ। ਚੁਣੌਤੀ ਵਾਲੇ ਦਿਨ ਤਰਕਸ਼ੀਲਾਂ ਵਲੋਂ ਬਾਬੇ ਦੇ ਡੇਰੇ ਦੇ ਲਾਗੇ ਸਟੇਜ ਲਗਾਈ ਗਈ। ਨਿਯਮ ਸਮੇਂ 'ਤੇ ਤਰਕਸ਼ੀਲ ਆਗੂਆਂ ਨੇ ਬਾਬੇ ਨੂੰ ਸਟੇਜ 'ਤੇ ਆਕੇ ਆਪਣੀ ਸ਼ਕਤੀ ਵਿਖਾਉਣ ਦੀ ਅਪੀਲ ਕੀਤੀ ਪਰ ਪਤਾ ਲੱਗਾ ਕਿ ਉਬਹ ਆਪਣੀ ਟਿੰਡ ਫਹੁੜੀ ਚੁੱਕਕੇ ਪਿੰਡੋਂ ਫਰਾਰ ਹੋ ਗਈ ਹੈ। ਉਸ ਮੌਕੇ 'ਤੇ ਜੁੜੇ ਇਕੱਠ ਨੂੰ ਮਾਝਾ ਜੋਨ ਦੇ ਪ੍ਰਧਾਨ ਹਰਜੀਤ ਸਿੰਘ ਰਵੀ ਅਤੇ ਤੇਜਪਾਲ ਸਿੰਘ ਕਪੂਰਥਲਾ ਨੇ ਸਮਾਜ ਨੂੰ ਚੰਬੜੀਆਂ ਇਹ ਅਖਾਉਤੀ ਸਾਧਾਂ ਰੂਪੀ ਜੋਕਾਂ ਵਲੋਂ ਲੋਕਾਂ ਨੂੰ ਵਹਿਮਾਂ ਭਰਮਾਂ 'ਚ ਪਾਕੇ ਲੋਕਾਂ ਨੂੰ ਲੁੱਟਣ ਬਾਰੇ ਵਿਸਥਾਰ ਪੂਰਵਕ ਦੱਸਿਆ। ਤੇਜਪਾਲ ਅਤੇ ਸਾਥੀਆਂ ਵੱਲੋਂ ਜਾਣੂ ਦੇ ਟਰਿੱਕ ਵਿਖਾਕੇ ਇਨ੍ਹਾਂ ਪਿੱਛੇ ਲੁਕੀ ਹੱਥ ਦੀ ਸਫਾਈ ਬਾਰੇ ਲੋਕਾਂ ਨੂੰ ਜਾਣੂ ਕਰਵਾਇਆ। ਪਿੰਡ ਦੀਆਂ ਗਲੀਆਂ ਵਿਚ ਇਕ ਤਰਕਸ਼ੀਲ ਸਾਥੀ ਵੱਲੋਂ ਅੱਖਾਂ 'ਤੇ ਪੱਟੀ ਬੰਨਕੇ ਸਕੂਟਰ ਚਲਾਇਆ, ਗਰਮ ਸੰਗਲਾਂ ਨੂੰ ਹੱਥਾਂ ਨਾਲ ਠੰਢਿਆਂ ਕੀਤਾ। ਇਸ ਪ੍ਰੋਗਰਾਮ ਨੂੰ ਹਜ਼ਾਰਾਂ ਲੋਕਾਂ ਨੇ ਵੇਖਿਆ।

ਪਿੰਡ ਦੀ ਪੰਚਾਇਤ ਨੇ ਭਰੋਸਾ ਦਿੱਤਾ ਕਿ ਉਸ ਅਖੌਤੀ ਮਾਤਾ ਨੂੰ ਮੁਆਫੀ ਮੰਗਣ ਤੋਂ ਬਿਨਾਂ ਪਿੰਡ ਵਿਚ ਨਹੀਂ ਵੜਨ ਦੇਣਗੇ। ਇਸੇ ਸਮੇਂ ਪਿੰਡ 'ਚ ਹੋਰ ਗੱਦੀਆਂ ਲਾ ਰਹੀਆਂ ਅਖੌਤੀ ਮਾਤਾਵਾਂ ਨੇ ਸਟੇਜ 'ਤੇ ਲਿਖਤੀ ਰੂਪ 'ਚ ਮੁਆਫੀ ਮੰਗਕੇ ਆਪਣਾ ਧੰਦਾ ਬੰਦ ਕਰਨ ਦਾ ਭਰੋਸਾ ਦਿਵਾਇਆ। ਇਸ ਪਰੋਗਰਾਮ ਤੋਂ ਪੰਜ ਦਿਨਾਂ ਪਿੱਛੋਂ ਪਿੰਡ ਦੀ ਪੰਚਾਇਤ ਅਖੌਤੀ ਬਾਬਾ ਬਣੀ ਪਾਸ਼ੋ ਨੂੰ ਲੈਕੇ ਚੋਹਲਾ ਸਾਹਿਬ ਵਿਖੇ ਤਰਕਸ਼ੀਲ ਆਗੂਆਂ ਕੋਲ ਪੇਸ਼ ਹੋਏ ਅਤੇ ਬਾਬੇ ਵੱਲੋਂ ਹਲਫੀਆ ਬਿਆਨ ਦੇਕੇ ਮੁਆਫੀ ਮੰਗਣ ਉਪਰੰਤ ਹੀ ਉਸਨੂੰ ਪਿੰਡ 'ਚ ਰਹਿਣ ਦੀ ਆਗਿਆ ਦਿੱਤੀ। ਇਸ ਕੇਸ ਨੂੰ ਹੱਲ ਕਰਨ ਲਈ ਪਿੰਡ ਦੀ ਪੰਚਾਇਤ ਤੇ ਇੱਥੋਂ ਦੇ ਉਤਸ਼ਾਹੀ ਨੌਜਵਾਨਾਂ ਦੀ ਭੂਮਿਕਾ ਦਾ ਸੁਸਾਇਟੀ ਦੇ ਆਗੂਆਂ ਨੇ ਧੰਨਵਾਦ ਕੀਤਾ। .....**ਡਾ:ਮੁਖਵਿੰਦਰ ਸਿੰਘ, ਸਕੱਤਰ, ਮਾਝਾ ਜੋਨ**

2: ਗੋਇੰਦਵਾਲ ਸਾਹਿਬ ਦੇ ਨਜ਼ਦੀਕ ਪਿੰਡ ਵੈਰੋਵਾਲ ਦੇ ਵਾਸੀ ਅਨੰਦ ਸਿੰਘ, ਜਿਸਨੂੰ ਇੱਕ ਅਖਾਉਤੀ ਬਾਬੇ ਵੱਲੋਂ ਪਾਏ ਵਹਿਮ ਕਾਰਨ, ਉਸ ਨਾਲ ਹੋ ਰਹੀ ਨਿੱਤ ਦੀ ਲੜਾਈ ਤੋਂ ਅੱਕਕੇ ਉਸਨੇ ਤਰਕਸ਼ੀਲ ਸੁਸਾਇਟੀ ਦੀ ਇਕਾਈ ਗੋਇੰਦਵਾਲ ਸਾਹਿਬ ਨਾਲ ਸੰਪਰਕ ਕਰਕੇ, ਉਸਨੂੰ ਉਸ 'ਸਿਆਣੇ' ਦੇ ਕਹਿਰ ਤੋਂ ਬਚਾਉਣ ਲਈ ਕੀਤੀ ਗਈ ਅਪੀਲ ਦੇ ਅਦਧਾਰ 'ਤੇ ਤਰਕਸ਼ੀਲ ਆਗੂਆਂ ਨੇ ਸਾਧ ਨੂੰ ਲੋਕਾਂ ਦੇ ਇਕੱਠ 'ਚ ਬੁਲਾਕੇ ਉਸਦਾ ਕੂੜ ਪ੍ਰਚਾਰ ਨੰਗਾ ਕੀਤਾ।

ਘਟਨਾ ਦੇ ਵੇਰਵੇ ਅਨੁਸਾਰ ਅਨੰਦ ਸਿੰਘ ਨੇ ਦੱਸਿਆ ਕਿ ਉਸਦੇ ਸਹੁਰੇ ਵੈਰੋਵਾਲ ਹਨ ਜਿੱਥੇ ਦੋ ਸਾਲ ਪਹਿਲਾਂ ਉਸਦੀ ਪਤਨੀ ਦੇ ਤਾਏ ਦੀ ਸਾਧਾਰਨ ਰੂਪ 'ਚ ਮੌਤ ਹੋ ਗਈ ਸੀ। ਅਨੰਦ ਸਿੰਘ ਦੇ ਘਰ ਇਕ ਲੜਕੇ ਨੇ ਜਨਮ ਲਿਆ ਤਾਂ ਚੋਹਲਾ ਸਾਹਿਬ ਦੇ ਨਜ਼ਦੀਕ ਨੱਥੂਪੁਰਾ ਵਿਖੇ ਗੱਦੀ ਲਾਉਂਦੇ ਇਕ ਅਖੌਤੀ ਬਾਬੇ ਨੇ, ਉਸਦੀ ਪਤਨੀ ਦੇ ਤਾਏ ਦੇ ਪੁੱਤਾਂ ਨੂੰ ਇਹ ਕਹਿ ਦਿੱਤਾ ਕਿ ਤੁਹਾਡੇ ਬਾਪ ਦੀ ਮੌਤ ਅਨੰਦ ਸਿੰਘ ਅਤੇ ਉਸਦੀ ਪਤਨੀ ਵੱਲੋਂ ਕੀਤੇ ਗਏ ਕਿਸੇ ਜਾਦੂ-ਟੂਣੇ ਕਾਰਨ ਹੋਈ ਹੈ ਅਤੇ ਉਸੇ ਹੀ ਟੂਣੇ ਦੀ ਸ਼ਕਤੀ ਨਾਲ ਹੀ ਇਨ੍ਹਾਂ ਦੇ ਘਰ ਜਿਹੜਾ ਪੁੱਤਰ ਹੋਇਆ ਹੈ ਉਹ ਤੁਹਾਡਾ ਪਿਤਾ ਹੈ। ਬੱਸ ਇਸ ਗੱਲ ਨੂੰ ਅਧਾਰ ਬਣਾਕੇ ਉਹਨਾਂ ਦੋਹਾਂ ਪ੍ਰੀਵਾਰਾਂ ਵਿਚ ਕਲੇਸ਼ ਸ਼ੁਰੂ ਹੋ ਗਿਆ ਜਿਸ ਕਾਰਨ ਅਨੰਦ ਸਿੰਘ ਦੀ ਪਤਨੀ ਦੇ ਤਾਏ ਦੇ ਮੁੰਡੇ ਉਨ੍ਹਾਂ ਦੀ ਜਾਨ ਦੇ ਵੈਰੀ ਬਣ ਗਏ। ਸਾਰੀਆਂ ਰਿਸ਼ਤੇਦਾਰੀਆਂ 'ਤੇ ਪਿੰਡ ਦੇ ਮੋਹਤਬਰ ਵੀ

ਜਦ ਮਸਲੇ ਨੂੰ ਹੱਲ ਨਾ ਕਰ ਸਕੇ ਤਾਂ ਦੁਖੀ ਅਨੰਦ ਸਿੰਘ ਨੂੰ ਤਰਕਸ਼ੀਲ ਸੁਸਾਇਟੀ ਦੀ ਦੱਸ ਪਈ।

ਇਸ ਮਸਲੇ ਨੂੰ ਇਕਾਈ 'ਚ ਵਿਚਾਰਨ ਪਿੱਛੋਂ ਸੁਸਾਇਟੀ ਦੇ ਇਕ ਵਫਦ ਥਾਣਾ ਖਡੂਰ ਸਾਹਿਬ ਦੇ ਮੁਖੀ ਨੂੰ ਮਿਲਕੇ ਸਾਰੀ ਗੱਲ ਸਮਝਾਈ ਅਤੇ ਇਸ ਪਖੰਡੀ ਸਾਧ ਵੱਲੋਂ ਕਰਵਾਈ ਜਾ ਰਹੀ ਭਰਾ ਮਾਰ ਲੜਾਈ ਨੂੰ ਹੱਲ ਕਰਨ ਲਈ ਸਹਿਯੋਗ ਦੀ ਮੰਗ ਕੀਤੀ। ਪੁਲਿਸ ਦੀ ਮਦਦ ਨਾਲ ਪਿੰਡ ਨੱਥੂਪੁਰਾ ਛਾਪਾ ਮਾਰਕੇ ਅਖਾਉਤੀ ਬਾਬੇ ਗੇਜਾ ਸਿੰਘ ਪੁੱਤਰ ਤਾਰਾ ਸਿੰਘ ਫੜਕੇ ਥਾਣੇ ਲਿਆਂਦਾ ਗਿਆ। ਇਸ ਸਮੇਂ ਚੌਂਕੀ ਵੈਰੋਵਾਲ ਵਿਖੇ ਪਿੰਡ ਦੀ ਪੰਚਾਇਤ, ਪਿੰਡ ਦੇ ਮੋਹਤਬਰ ਵਿਅਕਤੀ, ਇਲਾਕੇ ਦੇ ਪੱਤਰਕਾਰ, ਡਾ: ਮੁਖਵਿੰਦਰ ਸਿੰਘ ਜੋਨ ਸਕੱਤਰ, ਕਾਮਰੇਡ ਲਖਵਿੰਦਰ ਸਿੰਘ ਜੋਨ ਖਜ਼ਾਨਚੀ, ਬੀਬੀ ਅਮਰਜੀਤ ਕੌਰ ਜੋਨ ਕਮੇਟੀ ਮੈਂਬਰ, ਯਾਦਵਿੰਦਰ ਸਿੰਘ, ਹਰਜਿੰਦਰ ਸਿੰਘ ਆਰਟਿਸਟ ਤੋਂ ਇਲਾਵਾ ਦੋਹਾਂ ਪਰਿਵਾਰਾਂ ਦੇ ਮੈਂਬਰ ਹਾਜ਼ਰ ਸਨ। ਜਦ ਤਕਰਸ਼ੀਲ ਆਗੂਆਂ ਨੇ ਦੋ ਸਾਲ ਪਹਿਲਾਂ ਮਰੇ ਹੋਏ ਬਜ਼ੁਰਗ ਦੀ ਰੂਹ ਦੇ ਪੁਨਰਜਨਮ ਸਬੰਧੀ ਪੁੱਛਗਿੱਛ ਕੀਤੀ ਤਾਂ ਉਸਨੇ ਤੁਰੰਤ ਆਪਣਾ ਜੁਰਮ ਕਬੂਲ ਕਰਦਿਆਂ, ਕੀਤੇ ਗਏ ਜੁਰਮ ਨੂੰ ਕਬੂਲ ਕਰਦਿਆਂ ਕਿਹਾ ਕਿ ਉਸਨੇ ਇਹ ਝੂਠ ਬੋਲਿਆ ਹੈ ਅਤੇ ਉਸ ਵਿਚ ਕੋਈ ਸ਼ਕਤੀ ਨਹੀਂ ਹੈ। ਉਸਨੇ ਲਿਖਤੀ ਰੂਪ ਵਿਚ ਮੁਆਫੀ ਮੰਗਦੇ ਹੋਏ ਅੱਗੇ ਤੋਂ ਗੱਦੀ ਲਾਉਣੀ ਬੰਦ ਕਰਨ ਦਾ ਭਰੋਸਾ ਦਿਵਾਇਆ ਜਿਸ ਨਾਲ ਦੋ ਪਰਿਵਾਰਾਂ ਵਿਚ ਪਈ ਜਾਨੀ ਦੁਸ਼ਮਣੀ ਖਤਮ ਹੋ ਗਈ ਅਤੇ ਦੋਹਾਂ ਪਰਿਵਾਰਾਂ ਨੇ ਅਸਲੀਅਤ ਦਾ ਪਤਾ ਲੱਗ ਜਾਣ ਕਾਰਨ ਅੱਗੇ ਤੋਂ ਪਹਿਲਾਂ ਵਾਂਗ ਹੀ ਮੇਲ ਜੋਲ ਰੱਖਣ ਦਾ ਭਰੋਸਾ ਦਿੱਤਾ। ਇਸ ਘਟਨਾ ਦੀ ਇਲਾਕੇ ਭਰ 'ਚ ਬਹੁਤ ਚਰਚਾ ਹੈ। ..**ਅਮਰਜੀਤ ਕੌਰ,ਪ੍ਰਧਾਨ ਇਕਾਈ ਗੋਇੰਦਵਾਲ ਸਾਹਿਬ**

**3: ਤਰਕਸ਼ੀਲਾਂ ਮੂਹਰੇ ਮੁੱਕਰ ਗਈ:**

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਭਾਦਸੋਂ ਦੇ ਜਨਰਲ ਸਕੱਤਰ ਸਤੀਸ਼ ਕੁਮਾਰ ਆਲੋਵਾਲ ਨੂੰ ਪਿੰਡ ਸਹੌਲੀ ਦੀ ਇਕ ਔਰਤ ਜੰਗੀਰ ਕੌਰ ਪਤਨੀ ਲਾਲ ਸਿੰਘ ਨੇ ਹੱਲਫੀਆ ਬਿਆਨ ਦੇ ਕੇ ਸ਼ਕਾਇਤ ਕੀਤੀ ਸੀ ਕਿ ਪਿੰਡ ਪੇਧਨ, ਤਹਿਸੀਲ ਨਾਭਾ, ਦੀ ਇਕ ਔਰਤ ਭੋਲੇ ਭਾਲੇ ਲੋਕਾਂ ਨੂੰ ਗੁੰਮਰਾਹ ਕਰਕੇ ਨਾ ਸਿਰਫ ਉਨ੍ਹਾਂ ਦੀ ਲੁੱਟ ਹੀ ਕਰਦੀ ਹੈ ਸਗੋਂ ਲੋਕਾਂ ਨੂੰ ਪੁੱਠੀਆਂ ਸਿੱਧੀਆਂ ਗੱਲਾਂ ਦੱਸਕੇ ਪਰਿਵਾਰਕ ਰਿਸ਼ਤਿਆਂ ਵਿਚ ਵੀ ਤ੍ਰੇੜਾਂ ਪਾ ਰਹੀ ਹੈ। ਉਸ ਔਰਤ ਨੇ ਉਸਦੇ ਯਾਨੀ ਜੰਗੀਹਰ ਕੌਰ ਦੇ ਪਰਿਵਾਰਕ ਮੈਂਬਰਾਂ ਨੂੰ ਵੀ ਕੁੱਝ ਖੁਆਏ ਹੋਣ ਦੇ ਵਹਿਮ ਵਿਚ ਪਾ ਦਿੱਤਾ ਜਿਸ ਕਾਰਨ ਘਰ ਵਿਚ ਬਹੁਤ ਜ਼ਿਆਦਾ ਕਲੇਸ਼ ਪੈਦਾ ਹੋ ਗਿਆ। ਜੰਗੀਰ ਕੌਰ ਦੀ ਸ਼ਕਾਇਤ ਤੇ ਤਰਕਸ਼ੀਲ ਸੁਸਾਇਟੀ ਭਾਦਸੋਂ ਅਤੇ ਪਟਿਆਲਾ ਦੇ ਮੈਂਬਰ ਬੀਤੇ ਐਤਵਾਰ ਨੂੰ ਪਿੰਡ ਪਹੁੰਚੇ। ਉਥੇ ਕਾਫੀ ਗਿਣਤੀ ਵਿਚ ਲੋਕ ਪੁੱਛਾਂ ਲੈਣ ਆਏ ਹੋਏ ਸਨ ਜਿੰਨਾਂ ਦੀ ਹਾਜ਼ਰੀ ਵਿਚ ਸੁਸਾਇਟੀ ਦੇ ਪਟਿਆਲਾ ਇਕਾਈ ਦੇ ਪ੍ਰਧਾਨ ਜਨਕ ਰਾਜ ਨੇ ਜਦੋਂ ਉਸ ਔਰਤ ਸ਼ਿੰਦਰ ਕੌਰ ਪਤਨੀ ਜਸਮੇਲ ਸਿੰਘ ਨੂੰ ਲੋਕਾਂ ਨੂੰ ਗੁੰਮਰਾਹ ਕਰਨ ਬਾਰੇ ਕਿਹਾ ਤਾਂ ਉਸ ਨੇ ਜਵਾਬ ਦਿੱਤਾ ਕਿ ਉਹ ਲੋਕਾਂ ਨੂੰ ਸੱਦਣ ਨਹੀਂ ਜਾਂਦੀ ਤੇ ਨਾ ਹੀ ਨ੍ਹਾਂ ਕੋਲੋਂ ਕੋਈ ਫੀਸ ਲੈਂਦੀ ਹੈ, ਉਹ ਤਾਂ ਸਿਰਫ ਇਲਾਚੀਆਂ ਅਤੇ ਜਲ ਹੀ ਲੋਕਾਂ ਨੂੰ ਦਿੰਦੀ ਹੈ ਜਿਸ ਨਾਲ ਮੁਰਾਦਾਂ ਪੂਰੀਆਂ ਹੁੰਦੀਆਂ ਹਨ। ਜਦੋਂ ਸੁਸਾਇਟੀ ਮੈਂਬਰ ਨੇ ਆਪਣੇ ਵੱਲੋਂ ਉਸ ਅੱਗੇ 23 ਸ਼ਰਤਾਂ ਰੱਖੀਆਂ ਤਾਂ ਇਨ੍ਹਾਂ ਵਿਚੋਂ ਕੋਈ ਵੀ ਇਕ ਸ਼ਰਤ ਪੂਰੀ ਕਰਨ 'ਤੇ ਇੱਕ ਲੱਖ ਰੁਪਏ ਦਾ ਇਨਾਮ ਦੇਣ ਦੀ ਪੇਸ਼ਕਸ਼ ਕੀਤੀ ਤਾਂ ਉਸਨੇ ਸੁਸਾਇਟੀ ਮੈਂਬਰਾਂ ਨੂੰ ਕਿਸੇ ਵੀ ਤਕਰਾਰ ਵਿਚ ਪੈਣ ਤੋਂ ਇਨਕਾਰ ਕਰ ਦਿੱਤਾ। ਸਹੌਲੀ ਵਾਲੇ ਕੇਸ ਸਬੰਧੀ ਪੁੱਛਣ ਤੇ ਉਹ ਅੰਨ੍ਹੇਵਾਹ ਉਨ੍ਹ: ਨੂੰ ਗਾਲ੍ਹਾਂ ਕੱਢਣ ਲੱਗ ਪਈ ਅਤੇ ਕਿਸੇ ਵੀ ਗੱਲ ਦਾ ਜਵਾਬ ਦੇਣ ਤੋਂ ਇਨਕਾਰੀ ਹੋ ਗਈ। ਸੁਸਾਇਟੀ ਮੈਂਬਰਾਂ ਨੇ ਚੌਂਕੀ ਵਾਲੇ ਸਥਾਨ 'ਤੇ ਹੀ ਆਏ ਲੋਕਾਂ ਨੂੰ ਮਾਨਸਿਕ ਬਿਮਾਰੀਆਂ ਬਾਰੇ ਦੱਸਿਆ। ਮੈਂਬਰਾਂ ਦੇ ਆਉਣ ਤੇ ਚੌਂਕੀ ਵਾਲੇ ਸਥਾਨ ਤੇ ਬਾਹਰ ਇਕੱਠੇ ਹੋਏ ਪਿੰਡ ਵਾਸੀਆਂ ਅਤੇ ਹੋਰ ਲੋਕਾਂ ਨੂੰ ਰਾਮ ਕੁਮਾਰ, ਪਟਿਆਲਾ ਤੇ ਸਤੀਸ਼ ਆਲੋਵਾਲ ਨੇ ਜਾਦੂ ਦੇ ਟਰਿਕ ਵਿਖਾਏ ਅਤੇ ਦੱਸਿਆ ਕਿ ਜਾਦੂ ਟੂਣਾ, ਮੰਤਰ ਕੋਈ ਚੀਜ਼ ਨਹੀਂ ਹਨ। ਇਸ ਕਾਰਵਾਈ ਵਿਚ ਜਨਕ ਰਾਜ ਪਟਿਆਲਾ, ਪ੍ਰਧਾਨ, ਮਾ:ਸ਼ੀਸ਼ਾ ਸਿੰਘ,ਇਕਾਈ ਭਾਦਸੋਂ, ਰਾਮ ਕੁਮਾਰ, ਸੋਹਣ ਥਾਪਰ, ਗੁਰਪਿਆਰ ਆਲੋਵਾਲ, ਹੇਮਰਾਜ ਅਜਨੌਦਾਂ, ਜੀਤ ਮੰਡੋੜ, ਦਰਸ਼ਨ ਸਿੰਘ ਜਿੰਦਲਪੁਰ, ਸ਼ਾਮਿਲ ਹੋਏ। ......**ਸਤੀਸ਼ ਕੁਮਾਰ, ਜਨਰਲ ਸਕੱਤਰ, ਪਟਿਆਲਾ।**

**4: ਪਾਖੰਡੀ ਬਾਬੇ ਦਾ ਪਰਦਾਫਾਸ਼:**

ਬੀਤੇ ਦਿਨ 9 ਸਤੰਬਰ ਨੂੰ ਤਰਕਸ਼ੀਲ ਸੁਸਾਇਟੀ ਦੀ ਧਰਮਕੋਟ ਇਕਾਈ ਵੱਲੋਂ ਨੇੜਲੇ ਪਿੰਡ ਸ਼ੇਰਪੁਰ ਤਾਇਬਾਂ ਦੇ ਇਕ ਪਖੰਡੀ ਬਾਬੇ ਦਾ ਪਰਦਾਫਾਸ਼ ਕੀਤਾ ਗਿਆ। ਇਸੇ ਪਿੰਡ ਦੇ ਵਸਨੀਕ ਬੂਟਾ ਸਿੰਘ ਵੱਲੋਂ ਇਕਾਈ ਨੂੰ ਤਸਦੀਕਸ਼ੁਦਾ ਹਲਫੀਆ ਬਿਆਨ ਰਾਹੀਂ ਦੱਸਿਆ ਗਿਆ ਕਿ ਬਾਬਾ ਫੌਜਾ ਸਿੰਘ ਪੁੱਤਰ ਗੁਲਜ਼ਾਰ ਸਿੰਘ ਨੇ ਮੇਰੀ ਬਿਮਾਰ ਪਤਨੀ ਦਾ ਗੈਬੀ ਸ਼ਕਤੀ ਨਾਲ ਕਰਨ ਦੇ ਬਹਾਨੇ ਕਾਫੀ ਆਰਥਿਕ ਲੁੱਟ ਕੀਤੀ ਹੈ, ਪਰ ਉਹ ਅਜੇ ਵੀ ਬਿਮਾਰ ਹੈ। ਇਸ ਤੇ ਕਾਰਵਾਈ ਕਰਦਿਆਂ ਧਰਮਕੋਟ ਇਕਾਈ ਦੇ ਅਹੁਦੇਦਾਰਾਂ ਤੇ ਮੈਂਬਰਾਂ ਨੇ ਬਕਾਇਦਾ ਪੁਲਿਸ ਪਾਰਟੀ ਦੀ ਮੱਦਦ ਲੈਂਦਿਆਂ ਉਕਤ ਬਾਬੇ ਕੋਲ ਪਹੁੰਚ ਕੀਤੀ। ਨਾਟਕੀ ਅੰਦਾਜ਼ ਵਿਚ ਇਕਾਈ ਦੇ ਇਕ ਤੰਦਰੁਸਤ ਮੈਂਬਰ ਦੇ ਇਲਾਜ ਬਹਾਨੇ ਬਾਬੇ ਨੂੰ ਗੈਬੀ ਸ਼ਕਤੀ, ਚਮਤਕਾਰ ਵਿਖਾਉਣ ਲਈ ਚੈਲਿੰਜ ਕੀਤਾ ਗਿਆ। ਪਰ ਬਾਬਾ ਕੋਈ ਵੀ ਚਮਤਕਾਰ ਜਾਂ ਗੈਬੀਹ ਸ਼ਕਤੀ ਦਿਖਾਉਣ ਤੋਂ ਅਸਮਰਥ ਰਿਹਾ। ਉਸੇ ਥਾਂ ਬੂਟਾ ਸਿੰਘ ਨੇ ਪਹੁੰਚ ਕੇ ਸਾਰਿਆਂ ਦੇ ਸਾਹਮਣੇ ਬਾਬੇ ਵੱਲੋਂ ਕੀਤੀ ਆਰਥਿਕ ਲੁੱਟ ਬਾਰੇ ਸਪਸ਼ਟ ਕੀਤਾ। ਲੋਕਾਂ ਦੇ ਭਾਰੀ ਇਕੱਠ ਸਾਹਮਣੇ ਬਾਬੇ ਨੇ ਅਗਾਂਹ ਵਾਸਤੇ ਪੁੱਛਾਂ ਨਾ ਦੇਣ ਦਾ ਵਾਅਦਾ ਕੀਤਾ ਤੇ ਲਿਖਤੀ ਤੌਰ 'ਤੇ ਆਪਣੇ ਪਹਿਲੇ ਗੁਨਾਹਾਂ ਦੀ ਮਾਫੀ ਮੰਗੀ। ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਧਰਮਕੋਟ ਦੇ ਸਮੂਹ ਅਹੁਦੇਦਾਰਾਂ ਅਤੇ ਮੈਂਬਰਾਂ ਨੇ ਪਿੰਡ ਦੇ ਇਕੱਠੇ ਹੋਏ ਲੋਕਾਂ ਨੂੰ ਅਜਿਹੇ ਪਖੰਡੀ ਬਾਬਿਆਂ ਤੋਂ ਬਚਣ ਦੀ ਅਪੀਲ ਕੀਤੀ। ਕਾਰਵਾਈ ਟੀਮ ਵਿਚ ਚੇਤਨ ਸਿੰਘ, ਜੋਨ ਵਿਤ ਸਕੱਤਰ, ਸੂਰਜ ਅਰੋੜਾ, ਪੱਤਰਕਾਰ ਤੇ ਮੈਂਬਰ, ਤੋਂ ਇਲਾਵਾ ਮਾ: ਰਾਣਾ ਧਰਮਕੋਟੀ, ਨਰਿੰਦਰ ਗਰੋਵਰ, ਚੇਤਨ ਦੇਵ, ਇਕਾਈ ਪ੍ਰਧਾਨ ਦਰਸ਼ਨ ਸਿੰਘ, ਸੁਨੀਲ ਕੁਮਾਰ, ਅਤੇ ਦਰਸ਼ਨ ਸਿੰਘ ਹਾਜ਼ਰ ਸਨ। ਯੋਗ ਮੱਦਦ ਲਈ ਪੁਲਿਸ ਦਾ ਧੰਨਵਾਦ ਕੀਤਾ ਗਿਆ।.**ਮਾ: ਰਾਣਾ ਧਰਮਕੋਟੀ, ਪ੍ਰਚਾਰ ਸਕੱਤਰ,ਇਕਾਈ ਧਰਮਕੋਟ**

## ਸਰਗਰਮੀਆਂ :

### ਪਟਿਆਲਾ ਜੋਨ:

**ਮਨੁੱਖੀ ਵਿਕਾਸ ਤੇ ਸੈਮੀਨਾਰ:** ਅਜੋਕਾ ਮਨੁੱਖ ਕਿਸੇ ਬਾਂਦਰ ਤੋਂ ਨਹੀਂ ਬਣਿਆ ਜਾਂ ਅੱਜ ਦੇ ਮਨੁੱਖ ਦੇ ਪੂਰਵਜ ਬਾਂਦਰ ਨਹੀਂ ਸਨ, ਬਲਕਿ ਬਾਂਦਰ ਦੀ ਮਾਂ ਅਤੇ ਮਨੁੱਖ ਦੀ ਮਾਂ ਆਪਸ ਵਿਚ ਭੈਣਾਂ- ਭੈਣਾਂ ਹੋਣਗੀਆਂ। ਇਹ ਵਿਚਾਰ ਸ੍ਰੀ ਵਿਦਵਾਨ ਸਿੰਘ ਸੋਨੀ, ਪ੍ਰਿੰਸੀਪਲ, ਮਹਿੰਦਰਾ ਕਾਲਜ, ਪਟਿਆਲਾ ਨੇ ਪਟਿਆਲਾ ਜੋਨ ਦੇ ਸੈਮੀਨਾਰ ਵਿਚ ਪ੍ਰਗਟ ਕੀਤੇ।

ਤਰਕਸ਼ੀਲ ਸੁਸਾਇਟੀ ਪੰਜਾਬ,ਜੋਨ ਪਟਿਆਲਾ ਨੇ ਮਿਤੀ 8.7.2001 ਨੂੰ "ਪ੍ਰਭਾਤ ਪ੍ਰਵਾਨਾ ਸੈਂਟਰ", ਪਟਿਆਲਾ, ਵਿਖੇ 'ਮਨੁੱਖ ਦਾ ਵਿਕਾਸ, ਪਥਰਾਟਾਂ ਦੀ ਜ਼ਬਾਨੀ' ਨਾਂ ਹੇਠ ਇੱਕ ਸੈਮੀਨਾਰ ਕਰਵਾਇਆ। ਇਸ ਸੈਮੀਨਾਰ ਦੇ ਮੁੱਖ ਬੁਲਾਰੇ ਸ੍ਰੀ ਭੂਰਾ ਸਿੰਘ, ਜਨਰਲ ਸਕੱਤਰ, ਪੰਜਾਬ, ਨੇ ਬਹੁਤ ਹੀ ਵਿਸਥਾਰ ਨਾਲ ਤਰਕਸ਼ੀਲ ਫਲਸਫੇ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ। ਸੌ ਤੋਂ ਉੱਪਰ ਭਰਵੀਂ ਹਾਜ਼ਰੀ ਵਾਲੇ ਇਸ ਸੈਮੀਨਾਰ ਵਿੱਚ ਹਾਜ਼ਰ ਸਾਰੇ ਸਰੋਤਿਆਂ ਨੇ ਤਰਕਸ਼ੀਲ ਫਲਸਫੇ ਨੂੰ ਸਮਝਿਆ ਅਤੇ ਸੈਮੀਨਾਰ ਦੇ ਪ੍ਰਸ਼ਨ ਕਾਲ ਵਿਚ ਵੀ ਵਧ ਚੜ੍ਹ ਕੇ ਹਿੱਸਾ ਲਿਆ।

ਡਾ. ਵਿਦਵਾਨ ਸਿੰਘ ਸੋਨੀ ਜਿਹੜੇ ਕਿ ਉੱਤਰੀ ਭਾਰਤ ਦੇ ਉੱਘੇ ਭੌਤਿਕ ਵਿਗਿਆਨੀ ਹਨ ਅਤੇ ਜਿੰਨਾਂ ਦੀ ਤਰਕਸ਼ੀਲ ਸੁਸਾਇਟੀ ਨਾਲ ਸਾਂਝ ਇਸਦੇ ਹੋਂਦ ਵਿਚ ਆਉਣ ਦੇ ਸਮੇਂ ਤੋਂ ਹੀ ਹੈ, ਨੇ ਸੁਸਾਇਟੀ ਦੇ ਹਮਦਰਦਾਂ ਅਤੇ ਵਰਕਰਾਂ ਲਈ ਉਚੇਚੇ ਤੌਰ 'ਤੇ ਪਥਰਾਟਾਂ ਦੀ ਪ੍ਰਦਰਸ਼ਨੀ ਲਾ ਕੇ ਮਨੁੱਖੀ ਵਿਕਾਸ ਦੀ ਕਹਾਣੀ ਨੂੰ ਸੁਚੱਜੇ ਢੰਗ ਨਾਲ ਸਮਝਾਇਆ। ਆਏ ਹੋਏ ਸਰੋਤਿਆਂ ਨੇ ਸਵਾਲ-ਜਵਾਬ ਸ਼ੈਸ਼ਨ ਦੌਰਾਨ ਅਲੱਗ-ਅਲੱਗ ਪ੍ਰਸ਼ਨਾਂ ਰਾਹੀਂ ਆਪਣੀ ਜਗਿਆਸਾ ਸ਼ਾਂਤ ਕੀਤੀ।

ਡਾਕਟਰ ਸਾਹਿਬ ਨੇ ਆਪਣੇ ਪ੍ਰਧਾਨਗੀ ਭਾਸ਼ਨ ਵਿਚ ਸੱਦਾ ਦਿਤਾ ਕਿ ਕਿਸੇ ਵਿਹਲੜ ਮੋਟੀਆਂ ਲੱਤਾਂ ਵਾਲੇ ਸਾਧ ਦੀ ਸੇਵਾ ਕਰਨ ਦੀ ਥਾਂ ਲੋਕਾਂ ਦੇ ਭਲੇ ਲਈ ਕੰਮ ਕਰਨਾ ਚਾਹੀਦਾ ਹੈ ਅਤੇ ਕਿਹਾ ਕਿ ਤਰਕਸ਼ੀਲ ਸੁਸਾਇਟੀ ਲੋਕਾਂ ਨੂੰ ਵਹਿਮਾਂ ਭਰਮਾਂ ਵਿਚੋਂ ਕੱਢ ਕੇ ਬਹੁਤ ਹੀ ਪ੍ਰਸੰਸਾਯੋਗ ਕੰਮ ਕਰ ਰਹੀ ਹੈ। ਡਾ. ਰਾਜਿੰਦਰਪਾਲ ਸਿੰਘ ਜੀ ਨੇ ਇਸ ਸੈਮੀਨਾਰ ਦੀ ਸੰਚਾਲਨਾ ਕੀਤੀ ਅਤੇ ਸਰੋਤਿਆਂ ਦੇ ਸਵਾਲਾਂ ਦੇ ਜਵਾਬ ਦਿੱਤੇ।

ਸੈਮੀਨਾਰ ਦੇ ਅੰਤ ਵਿਚ ਜੋਨ ਪ੍ਰਧਾਨ ਸ੍ਰੀ ਰਾਮ ਕੁਮਾਰ ਜੀ ਨੇ ਤਰਕਸ਼ੀਲ ਸੁਸਾਇਟੀ ਦੇ ਕੰਮ-ਢੰਗ ਬਾਰੇ ਅਤੇ ਆਮ ਪਾਏ ਜਾਂਦੇ ਵਹਿਮਾਂ- ਭਰਮਾਂ ਬਾਰੇ ਭਰਪੂਰ ਜਾਣਕਾਰੀ ਦਿੱਤੀ। ਸ੍ਰੀ ਚਰਨਜੀਤ ਸਿੰਘ ਪਟਵਾਰੀ ਸਕੱਤਰ ਪਟਿਆਲਾ ਜੋਨ ਨੇ ਇਸ ਸੈਮੀਨਾਰ ਦੀ ਰਸਮੀ ਤੌਰ 'ਤੇ ਸ਼ੁਰੂਆਤ ਕੀਤੀ।

ਪਟਿਆਲਾ ਇਕਾਈ ਦੇ ਸਾਰੇ ਮੈਂਬਰਾਂ ਨੇ ਸੈਮੀਨਾਰ ਦੀ ਸਫਲਤਾ ਲਈ ਵਧ-ਚੜ੍ਹਕੇ ਹਿੱਸਾ ਲਿਆ। ਅੰਤ ਵਿਚ ਪਟਿਆਲਾ ਇਕਾਈ ਦੇ ਪ੍ਰਧਾਨ ਜਨਕ ਰਾਜ ਨੇ ਧੰਨਵਾਦ ਕਰਦਿਆਂ ਅਜਿਹੇ ਸੈਮੀਨਾਰ ਵੱਧ ਤੋਂ ਵੱਧ ਕਰਵਾਉਣ ਦਾ ਸੱਦਾ ਦਿੱਤਾ।

.......**ਜਨਕ ਰਾਜ, ਪ੍ਰਧਾਨ, ਪਟਿਆਲਾ ਇਕਾਈ**

**2: ਧਰਮਕੋਟ ਇਕਾਈ:**

**ਮਨੋਵਿਗਿਆਨ ਤੇ ਤਰਕਸ਼ੀਲ ਸੈਮੀਨਾਰ:** 9 ਸਤੰਬਰ, 2001 ਨੂੰ ਸਥਾਨਕ ਗਰਲਜ਼ ਸੀਨੀਅਰ ਸੈਕੰਡਰੀ ਸਕੂਲ ਵਿਖੇ ਤਰਕਸ਼ੀਲ ਸੁਸਾਇਟੀ ਇਕਾਈ ਧਰਮਕੋਟ ਵੱਲੋਂ ਸੈਮੀਨਾਰ ਕਰਵਾਇਆ ਗਿਆ ਜਿਸ ਵਿਚ ਬਲਵਿੰਦਰ ਬਰਨਾਲਾ ਬਤੌਰ ਮਨੋਵਿਗਿਆਨ ਦੇ ਮਾਹਿਰ ਵਜੋਂ ਸ਼ਾਮਲ ਹੋਏ। ਮੋਗਾ ਇਕਾਈ ਤੋਂ ਜਨਰਲ ਸਕੱਤਰ ਸੰਤੋਖ ਸਿੰਘ ਨੇ ਸਟੇਜ ਸਕੱਤਰ ਦੀ ਜ਼ਿੰਮੇਵਾਰੀ ਨਿਭਾਈ। ਜਾਣ ਪਛਾਣ ਤੋਂ ਬਾਅਦ ਬਲਵਿੰਦਰ ਬਰਨਾਲਾ ਨੇ ਮਨੋਰੋਗ ਵਿਸ਼ੇ ਤੇ ਕਾਫੀ ਵਿਸਥਾਰਪੂਰਵਕ ਤੇ ਵਿਦਵਦਤਾਪੂਰਨ ਚਾਨਣਾ ਪਾਇਆ। ਉਨ੍ਹਾਂ ਦਾ ਲੈਕਚਰ ਇਕ ਘੰਟੇ ਤੋਂ ਉਪਰ ਚੱਲਿਆ। ਆਪਣੇ ਦੂਸਰੇ ਵਿਸ਼ੇ ਤਰਕਸ਼ੀਲਤਾ ਬਨਾਮ ਅੰਧ-ਵਿਸ਼ਵਾਸ਼ਾਂ ਉਪਰ ਬਰਨਾਲਾ ਜੀ ਨੇ ਵਿਸਥਾਰਪੂਰਵਕ ਆਪਣੇ ਵਿਚਾਰ ਦਿੱਤੇ। ਸੈਮੀਨਾਰ ਵਿਚ ਤਕਰੀਬਨ 60 ਸਰੋਤਿਆਂ ਨੇ ਭਾਗ ਲਿਆ। ਸਰੋਤਿਆਂ ਵਲੋਂ ਬਲਵਿੰਦਰ ਬਰਨਾਲਾ ਜੀ ਨੂੰ ਕਈ ਯੋਗ ਸਵਾਲ ਪੁੱਛੇ ਗਏ। ਜਿਸਦੇ ਉਨ੍ਹਾਂ ਤਸੱਲੀਬਖਸ਼ ਉੱਤਰ ਦਿੱਤੇ। ਸੈਮੀਨਾਰ ਵਿਚ ਜੋਨ ਪ੍ਰਧਾਨ ਮੋਗਾ, ਇਕਬਾਲ ਸਿੰਘ, ਇਕਾਈ ਮੋਗਾ ਤੋਂ ਗੁਰਭੇਜ ਸਿੰਘ, ਪ੍ਰਧਾਨ, ਜੋਨ ਸਕੱਤਰ ਜਿੰਦਰ ਬਾਗਪੁਰ, ਜੋਨ ਵਿਤ ਸਕੱਤਰ ਚੇਤਨ ਸਿੰਘ, ਧਰਮਕੋਟ ਇਕਾਈ ਦੇ ਸਥਾਨਕ ਮੈਂਬਰਾਂ ਤੋਂ ਇਲਾਵਾ ਇਕਾਈ ਜ਼ੀਰਾ ਦੇ ਅਹੁਦੇਦਾਰ ਤੇ ਮੈਂਬਰ ਸ਼ਾਮਲ ਹੋਏ। ਅੰਤ ਵਿਚ ਇਕਾਈ ਪ੍ਰਧਾਨ ਵਲੋਂ ਬਲਵਿੰਦਰ ਬਰਨਾਲਾ ਅਤੇ ਸੈਮੀਨਾਰ ਅਟੈਂਡ ਕਰਨ ਵਾਲੇ ਸਾਥੀਆਂ ਦਾ ਧੰਨਵਾਦ ਕੀਤਾ ਗਿਆ।

......**ਮਾਸਟਰ ਰਾਣਾ ਧਰਮਕੋਟੀ, ਪ੍ਰਚਾਰ ਸਕੱਤਰ, ਇਕਾਈ ਧਰਮਕੋਟ**

**3 ਵਰਕਸ਼ਾਪ: ਜ਼ੋਨ ਚੰਡੀਗੜ੍ਹ:**

ਰਾਜਨੀਤਕ ਅਜ਼ਾਦੀ ਪ੍ਰਾਪਤ ਕਰਨ ਤੋਂ ਬਾਅਦ ਵੀ ਭਾਰਤ 54 ਸਾਲਾਂ ਵਿਚ ਸਮਾਜਿਕ ਤੇ ਆਰਥਿਕ ਅਜ਼ਾਦੀ ਪ੍ਰਾਪਤ ਨਹੀਂ ਕਰ ਪਾਇਆ। ਸ਼ਹੀਦੇ ਆਜ਼ਮ ਸ਼ਹੀਦ ਭਗਤ ਸਿੰਘ ਦੇ ਸੁਪਨਿਆਂ ਦੇ ਦੇਸ਼ ਦੇ ਨਿਰਮਾਣ ਲਈ ਨੌਜਵਾਨਾਂ ਨੂੰ ਅੱਗੇ ਆਉਣਾ ਪਵੇਗਾ। ਇਹ ਸ਼ਬਦ ਸ੍ਰੀ ਗੁਰਸ਼ਰਨ ਸਿੰਘ ਨਾਟਕਕਾਰ ਨੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਚੰਡੀਗੜ੍ਹ ਜੋਨ ਵਲੋਂ ਮੁਹਾਲੀ ਵਿਖੇ ਆਯੋਜਿਤ ਕਾਰਜਸ਼ਾਲਾ ਵਿਚ ਆਪਣੇ ਉਦਘਾਟਨੀ ਭਾਸ਼ਨ ਵਿਚ ਆਖੇ। ਜੋਨ ਪ੍ਰਧਾਨ ਗੁਰਮੀਤ ਖਰੜ ਨੇ ਆਏ ਹੋਏ ਮਹਿਮਾਨਾ ਨੂੰ ਜੀ ਆਇਆਂ ਆਖਦੇ ਹੋਏ ਕਿਹਾ ਕਿ ਸੁਸਾਇਟੀ ਦੇ ਹਰ ਮੈਂਬਰ ਨੂੰ ਤਰਕਸ਼ੀਲ ਲਹਿਰ ਨੂੰ ਘਰ- ਘਰ ਲੈ ਕੇ ਜਾਣ ਲਈ ਸੁਸਾਇਟੀ ਦੇ ਉਦੇਸ਼ ਪ੍ਰਤਿ ਸਪਸ਼ਟ ਹੋਣਾ ਬਹੁਤ ਜ਼ਰੂਰੀ ਹੈ। ਇਸ ਵਰਕਸ਼ਾਪ ਵਿਚ ਰੋਪੜ, ਖਰੜ, ਮੋਹਾਲੀ, ਚੰਡੀਗੜ, ਸਮਰਾਲਾ ਤੇ ਖਮਾਣੋਂ ਇਕਾਈ ਪ੍ਰਧਾਨ ਤੇ ਮੈਂਬਰਾਂ ਨੇ ਸ਼ਿਰਕਤ ਕੀਤੀ। ਸਾਰੀ ਰਾਤ ਚਲੀ ਕਾਰਜਸ਼ਾਲਾ ਵਿਚ ਭੂਰਾ ਸਿੰਘ, ਸੂਬਾ ਜਨਰਲ ਸਕੱਤਰ ਨੇ ਵੱਖਰੇ-ਵੱਖਰੇ ਧਰਮਾਂ ਦੇ ਸਿਧਾਂਤਾਂ ਬਾਰੇ ਗੱਲ ਕਰਦੇ ਹੋਏ ਕਿਹਾ ਕਿ ਧਰਮ ਤੇ ਤਰਕਸ਼ੀਲਤਾ ਮੁੱਢ ਤੋਂ ਹੀ ਇਕੱਠੇ ਚਲਦੇ ਆ ਰਹੇ ਨੇ। ਤਰਕ ਦਾ ਪੱਲਾ ਫੜਕੇ ਹੀ ਸਮਾਜ ਵਿਕਾਸ ਕਰ ਸਕਦਾ ਹੈ ਅਤੇ ਸੱਚ ਦੀ ਖੋਜ ਕੀਤੀ ਜਾ ਸਕਦੀ ਹੈ। ਵਿਗਿਆਨੀਆਂ ਨੇ ਹੀ ਰੋਸ਼ਨੀ ਕਰਨੀ ਹੈ। ਸੂਬਾ ਪ੍ਰਚਾਰ ਸਕੱਤਰ ਸ੍ਰੀ ਰਾਮ ਸਵਰਨ ਨੇ ਮਾਨਸਿਕ ਰੋਗਾਂ ਬਾਰੇ ਦਸਦੇ ਹੋਏ ਉਦਾਸੀ ਰੋਗ, ਖਬਤ ਰੋਗ, ਫੋਬੀਆ ਰੋਗ ਦੇ ਕਾਰਨਾਂ ਬਾਰੇ ਗੱਲ ਕੀਤੀ। ਉਨ੍ਹਾਂ ਕਿਹਾ ਕਿ ਇਹ ਸਾਰੇ ਰੋਗ ਸਮਾਜਿਕ, ਆਰਥਿਕ ਤੇ ਰਾਜਨੀਤਿਕ ਆਧਾਰ ਤੇ ਫੈਲਦੇ ਹਨ। ਮੈਂਬਰ ਰੋਗੀਆਂ ਨੂੰ ਸਹੀ ਦਿਸ਼ਾ ਦੇਣ ਵਿਚ ਅਹਿਮ ਭੂਮਿਕਾ ਅਦਾ ਕਰ ਸਕਦੇ ਹਨ। ਖਮਾਣੋਂ ਇਕਾਈ ਦੇ ਪ੍ਰਧਾਨ ਅਵਤਾਰ ਸਰਵਰਵਪੁਰੀ ਤੇ ਰੋਪੜ ਤੋਂ ਮੀਤ ਪ੍ਰਧਾਨ ਮੋਹਨ ਡੱਲਾ ਨੇ ਜਾਦੂ ਬਾਰੇ ਦੱਸਿਆ। ਖਰੜ ਦੇ ਪ੍ਰਧਾਨ ਸ੍ਰੀ ਇਕਬਾਲ ਸਿੰਘ,ਅਤੇ ਜਸਵੰਤ ਮੋਹਾਲੀ ਨੇ ਵੀ ਆਪਣੇ ਵਿਚਾਰ ਪੇਸ਼ ਕੀਤੇ। ਵਰਕਸ਼ਾਪ ਦਾ ਪ੍ਰਬੰਧ ਚੰਡੀਗੜ੍ਹ ਤੋਂ ਸ੍ਰੀ ਜੋਗਾ ਸਿੰਘ, ਹਰਬੰਸ ਸਿੰਘ ਤੇ ਹੋਰ ਮੈਂਬਰਾਂ ਨੇ ਕੀਤਾ। ਸਟੇਜ ਦਾ ਸੰਚਾਲਨ ਜੋਨ ਸਕੱਤਰ ਸ੍ਰੀ ਅਜੀਤ ਪ੍ਰਦੇਸੀ ਨੇ ਬਹੁਤ ਹੀ ਵਧੀਆ ਢੰਗ ਨਾਲ ਕੀਤਾ। ........**ਗੁਰਮੀਤ ਖਰੜ, ਪ੍ਰਧਾਨ, ਚੰਡੀਗੜ੍ਹ ਜ਼ੋਨ**

**4 ਇਕਾਈ ਸੁਧਾਰ:**

ਪਿਛਲੇ ਦਿਨੀਂ ਇਕਾਈ ਵਲੋਂ ਜੀ ਐਚ ਜੀ ਖਾਲਸਾ ਕਾਲਜ ਸੁਧਾਰ ਵਿਖੇ ਲੱਗੇ ਐਨ ਐਸ ਐਸ ਕੈਂਪ ਵਿੱਚ ਇੱਕ ਤਰਕਸ਼ੀਲ ਪ੍ਰੋਗਰਾਮ ਦਿਖਾਇਆ ਗਿਆ। ਜਿਸ ਵਿੱਚ ਰਾਮ ਪ੍ਰਸ਼ਾਦ ਵਲੋਂ ਵਿਦਿਆਰਥਣਾਂ ਨੂੰ ਵਿਗਿਆਨਿਕ ਸੋਚ ਅਪਨਾਉਣ ਦਾ ਸੱਦਾ ਦਿੱਤਾ ਗਿਆ। ਨਰਿੰਦਰ ਛੀਨੀਵਾਲੀਆ ਨੇ ਜਾਦੂ ਦੇ ਟ੍ਰਿਕਾਂ ਰਾਹੀਂ ਸਾਧਾਂ- ਸੰਤਾਂ ਦੇ ਪਰਦੇ ਫਾਸ਼ ਕੀਤੇ। ਮਾਸਟਰ ਕਰਨੈਲ ਸਿੰਘ ਅਤੇ ਮਾਸਟਰ ਧਰਮ ਸਿੰਘ ਨੇ ਵੀ ਵਿਦਿਆਰਥਣਾਂ ਨੂੰ ਅੰਧ-ਵਿਸ਼ਵਾਸ਼ਾਂ ਤੋਂ ਉੱਪਰ ਉੱਠਣ ਦਾ ਸੱਦਾ ਦਿੱਤਾ। ਅੰਤ ਵਿੱਚ ਐਨ. ਐਸ. ਐਸ. ਵਾਲੰਟੀਅਰਾਂ ਦੇ ਪ੍ਰਸ਼ਨਾਂ ਦੇ ਉੱਤਰ ਵੀ ਦਿੱਤੇ ਗਏ।

**....ਰਾਮ ਪ੍ਰਸ਼ਾਦ ਇਕਾਈ ਸੁਧਾਰ**

**5 ਇਕਾਈ ਪਾਤੜਾਂ :**

ਪਿਛਲੇ ਦਿਨੀਂ ਇਕਾਈ ਪਾਤੜਾਂ ਵਲੋਂ ਸਪੋਰਟਸ ਕਲੱਬ ਬੱਬਨਪੁਰ ਦੀ ਮੱਦਦ ਨਾਲ ਬੱਬਨਪੁਰ ਵਿਖੇ ਇੱਕ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਸ ਵਿੱਚ ਨਾਟਕ ਅਤੇ ਕੋਰਿਓ ਗ੍ਰਾਫੀਆਂ ਦਾ ਆਯੋਜਿਨ ਕੀਤਾ ਗਿਆ। ਬਲਵਿੰਦਰ ਬਰਨਾਲਾ ਨੇ ਲੋਕਾਂ ਨੂੰ ਅੰਧ-ਵਿਸ਼ਵਾਸ਼ ਛੱਡ ਕੇ ਵਿਗਿਆਨਿਕ ਸੋਚ ਅਪਨਾਉਣ ਦਾ ਸੱਦਾ ਦਿੱਤਾ। ਨਰਿੰਦਰ ਛੀਨੀਵਾਲੀਆ ਤੇ ਮਹਿੰਦਰ ਬਰਨਾਲਾ ਨੇ ਜਾਦੂ - ਟ੍ਰਿਕ ਦਿਖਾ ਕੇ ਲੋਕਾਂ ਨੂੰ ਅੰਧਵਿਸ਼ਵਾਸ਼ਾਂ ਵਿੱਚੋਂ ਕੱਢਣ ਦਾ ਯਤਨ ਕੀਤਾ । ਬਲਵਿੰਦਰ ਬਰਨਾਲਾ ਨਾਲ ਗਏ ਇੰਗਲੈਂਡ ਦੇ ਵਾਸ਼ਿੰਦੇ ਅਤੇ ਸੁਸਾਇਟੀ ਦੇ ਸਮਰਥਕ ਸ੍ਰੀ ਸਾਰਸ ਸਾਹਿਬ ਨੇ ਵੀ ਵਹਿਮਾਂ-ਭਰਮਾਂ ਤੋਂ ਲੋਕਾਂ ਨੂੰ ਸੁਚੇਤ ਕੀਤਾ। ਕਲੱਬ ਮੈਂਬਰਾਂ ਨੇ ਸ੍ਰੀ ਸਾਰਸ ਸਾਹਿਬ ਦਾ ਮੋਮੈਂਟੋ ਦੇ ਕੇ ਵਿਸ਼ੇਸ਼ ਸਨਮਾਨ ਕੀਤਾ। **..........ਨਰਿੰਦਰ ਛੀਨੀਵਾਲੀਆ**

**6 ਇਕਾਈ ਪਾਤੜਾਂ:**

**ਲੇਖ ਰਚਨਾ ਪ੍ਰਤੀਯੋਗਤਾ:** 22 ਅਗਸਤ, 2001 ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਪਾਂਛਟਾਂ ਇਕਾਈ ਵਲੋਂ, ਸਰਕਾਰੀ ਹਾਈ ਸਕੂਲ, ਪਾਛਟਾਂ ਵਿਖੇ ਇਕ 'ਲੇਖ ਰਚਨਾ' ਪ੍ਰਤੀਯੋਗਤਾ ਕਰਵਾਈ ਜਿਸ ਵਿੱਚ ਰੁੱਖ ਅਤੇ ਵਾਤਾਵਰਣ, ਵਹਿਮ- ਭਰਮ, ਵਿਗਿਆਨਕ ਸੋਚ ਅਤੇ ਖੇਡਾਂ ਦਾ ਵਿਦਿਆਰਥੀ ਜੀਵਨ ਵਿਚ ਮਹੱਤਵ, ਵਿਸ਼ੇ ਲੇਖ ਰਚਨਾ ਲਈ ਰੱਖੇ ਗਏ। ਇਸ ਵਿਚ ਆਸਪਾਸ ਦੇ ਲਗਭਗ 9 ਸਕੂਲਾਂ ਦੇ ਵਿਦਿਆਰਥੀਆਂ ਨੂੰ ਇਕਾਈ ਵਲੋਂ ਪ੍ਰਮਾਣ ਪੱਤਰ, ਪੁਸਤਕਾਂ ਅਤੇ ਟ੍ਰਾਫੀਆਂ ਇਨਾਮ ਵਜੋਂ ਦਿੱਤੀਆਂ। ਬਾਕੀ ਸਾਰਿਆਂ ਨੂੰ ਗਿਆਨਵਰਧਕ ਪੁਸਤਕਾਂ ਹੌਸਲਾ ਅਫਜ਼ਾਈ ਵਜੋਂ ਦਿੱਤੀਆਂ ਗਈਆਂ। ਜਲੰਧਰ ਜੋਨ ਦੇ ਸਕੱਤਰ ਸੁਖਦੇਵ ਫਗਵਾੜਾ ਵਲੋਂ ਵਿਦਿਆਰਥੀਆਂ ਨੂੰ ਵਹਿਮਾਂ-ਭਰਮਾਂ ਵਿਰੁਧ ਸੁਚੇਤ ਕਰਦਿਆਂ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੱਤਾ। ਇਸ ਮੌਕੇ 'ਤੇ ਪੁਸਤਕਾਂ ਦਾ ਸਟਾਲ ਭੀ ਲਗਾਇਆ ਗਿਆ। ਸਰਕਾਰੀ ਹਾਈ ਸਕੂਲ ਅਤੇ ਨਵ ਭਾਰਤ ਗਰਲਜ਼ ਹਾਈ ਸਕੂਲ, ਪਾਛਟਾਂ ਵੱਲੋਂ ਇਸ ਪ੍ਰਤੀਯੋਗਤਾ ਸਮੇਂ ਦਿੱਤਾ ਗਿਆ ਸਹਿਯੋਗ ਸ਼ਲਾਘਾਯੋਗ ਹੈ। ਇਕਾਈ ਪ੍ਰਧਾਨ ਨੇ ਸਕੂਲ ਮੁਖੀ ਅਤੇ ਸਮੂਹ ਸਟਾਫ ਦਾ ਧੰਨਵਾਦ ਕੀਤਾ।

**.....ਨਵਕਿਰਨ, ਸਕੱਤਰ, ਇਕਾਈ ਪਾਛਟਾਂ**

**7 ਇਕਾਈ ਜ਼ੀਰਾ:**

**ਤਰਕਸ਼ੀਲ ਅਤੇ ਸਭਿਆਚਾਰਕ ਮੇਲਾ:** ਮੱਲਾਂਵਾਲਾ ਰੋਡ 'ਤੇ ਸਥਿਤ ਪਿੰਡ ਅਲੀਪੁਰ ਦੇ ਮਿਡਲ ਸਕੂਲ ਵਿਚ ਦਸ਼ਮੇਸ਼ ਸ਼ੋਸ਼ਲ ਵੈਲਫੇਅਰ ਅਤੇ ਸਪੋਰਟਸ ਕਲੱਬ, ਸਰਪੰਚ ਜਸਵੰਤ ਸਿੰਘ, ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਇਕਾਈ ਜ਼ੀਰਾ, ਗਰਾਮ ਪੰਚਾਇਤ, ਮਾ: ਗੁਰਬਚਨ ਸਿੰਘ ਅਲੀਪੁਰ ਅਤੇ ਸਮੂਹ ਨਗਰ ਨਿਵਾਸੀਆਂ ਦੇ ਸਹਿਯੋਗ ਨਾਲ ਤਰਕਸ਼ੀਲ-ਸਭਿਆਚਾਰਕ ਮੇਲਾ ਕਰਵਾਇਆ ਗਿਆ, ਜੋ ਦਰਸ਼ਕਾਂ ਦੇ ਮਨਾਂ ਵਿਚ ਅਮਿਟ ਛਾਪ ਤੱਡ ਗਿਆ। ਤਰਕਸ਼ੀਲ ਸੁਸਾਇਟੀ ਪੰਜਾਬ, ਇਕਾਈ ਜ਼ੀਰਾ ਦੇ ਮੈਂਬਰ ਰਮੇਸ਼ ਚੰਦਰ ਨੇ ਅੱਖਾਂ 'ਤੇ ਪੱਟੀ ਬੰਨ੍ਹਕੇ ਸਕੂਟਰ ਚਲਾਇਆ। ਇਕਾਈ ਜ਼ੀਰਾ ਦੇ ਮੀਤ ਪ੍ਰਧਾਨ ਦਲੀਪ ਸਿੰਘ ਬਿੱਟੂ ਅਤੇ ਸਾਥੀ ਰਮੇਸ਼ ਚੰਦਰ ਨੇ ਦਰਸ਼ਕਾਂ ਸਾਹਮਣੇ ਮੈਜ਼ਿਕ ਪੇਸ਼ ਕੀਤਾ ਅਤੇ ਦੱਸਿਆ ਕਿ ਜਾਦੂ ਸਿਰਫ ਇਕ ਕਲਾ ਹੈ, ਜਿਸਨੂੰ ਕੋਈ ਵੀ ਵਿਅਕਤੀ ਅਭਿਆਸ ਕਰਕੇ ਸਿੱਖ ਸਕਦਾ ਹੈ। ਸ੍ਰੀ ਭੂਰਾ ਸਿੰਘ, ਜਨਰਲ ਸਕੱਤਰ ਪੰਜਾਬ ਨੇ ਪਖੰਡੀ ਸਾਧਾਂ ਦੇ ਪੋਲ ਖੋਲ੍ਹਦੇ ਹੋਏ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ। ਇਸ ਮੌਕੇ ਤਰਕਸ਼ੀਲ ਪੁਸਤਕਾਂ ਦਾ ਸਟਾਲ ਵੀ ਲਾਈ। ਨਾਟਕਕਾਰ ਗੁਰਸ਼ਰਨ ਸਿੰਘ ਤੇ ਭੂਰਾ ਸਿੰਘ ਨੂੰ ਕਲੱਬ ਦੇ ਪ੍ਰਧਾਨ ਅਮਰੀਕ ਸਿੰਘ ਭੁੱਲਰ, ਸਰਪੰਚ ਜਸਵੰਤ ਸਿੰਘ ਤੇ ਮਲਕੀਤ ਸਿੰਘ ਪ੍ਰਧਾਨ , ਤਰਕਸ਼ੀਲ ਸੁਸਾਇਟੀ ਇਕਾਈ ਜ਼ੀਰਾ ਆਦਿ ਨੇ ਸਨਮਾਨਿਤ ਕੀਤਾ।

ਇਸ ਮੇਲੇ ਨੂੰ ਕਾਮਯਾਬ ਕਰਨ ਲਈ ਇਕਾਈ ਜ਼ੀਰਾ ਵਲੋਂ ਮਲਕੀਤ ਸਿੰਘ ਗਾਦੜੀਵਾਲਾ, ਦਲੀਪ ਸਿੰਘ, ਬਚਿੱਤਰ ਸਿੰਘ ਅਤੇ ਪਿੰਡ ਦੇ ਨੌਜਵਾਨ ਆਗੂ ਰਛਪਾਲ ਸਿੰਘ, ਲਵਿੰਦਰ ਸਿੰਘ ਤੇ ਅਮਰੀਕ ਸਿੰਘ ਨੇ ਵਿਸ਼ੇਸ਼ ਸਹਿਯੋਗ ਦਿੱਤਾ। ਸਟੇਜ ਸਕੱਤਰ ਦੀ ਭੂਮਿਕਾ ਮਾ: ਗੁਰਬਚਨ ਸਿੰਘ ਨੇ ਨਿਭਾਈ। **.....ਰਜਨੀਸ਼ ਕੁਮਾਰ ਕਥੂਰੀਆ**

**8 ਬਠਿੰਡਾ ਜ਼ੋਨ:**

**ਜ਼ੋਨ ਪੱਧਰੀ ਤਰਕਸ਼ੀਲ ਮੇਲਾ ਮੰਡੀ ਭੁੱਚੋ ਵਿਖੇ:** ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਭੁੱਚੋ ਮੰਡੀ ਵਲੋਂ ਜ਼ੋਨ ਬਠਿੰਡਾ ਦੇ ਸਹਿਯੋਗ ਨਾਲ ਭੁੱਚੋ ਮੰਡੀ ਵਿਖੇ ਇਕ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਮੇਲੇ ਦੇ ਮੁੱਖ ਮਹਿਮਾਨ ਡਿਪਟੀ ਕਮਿਸ਼ਨਰ, ਬਠਿੰਡਾ ਸ੍ਰੀ ਆਰ. ਵੈਂਕਟਰਤਨਮ ਸਨ। ਪ੍ਰਧਾਨਗੀ ਸ੍ਰੀ ਸਰਬਜੀਤ ਸਿੰਘ, ਸਿੱਧੂ ਗੈਸ ਸਰਵਿਸ ਅਤੇ ਸਟੇਟ ਐਵਾਰਡੀ ਸ੍ਰੀ ਅਨਿਲ ਸਰਾਫ, ਰਾਮਪੁਰਾ ਫੂਲ ਵਲੋਂ ਕੀਤੀ ਗਈ। ਇਸ ਮੇਲੇ ਦੌਰਾਨ ਵਹਿਮਾਂ-ਭਰਮਾਂ ਨੂੰ ਦੂਰ ਕਰਾਉਂਦੀਆਂ ਜਾਦੂ ਦੀਆਂ ਆਈਟਮਾਂ, ਸੁਸਾਇਟੀ ਦੁਆਰਾ ਹੱਲ ਕੀਤੇ ਕੇਸਾਂ ਦੀਆਂ ਰਿਪੋਰਟਾਂ, ਪਾਖੰਡੀ ਸਾਧਾਂ ਦੇ ਮਾਫੀਨਾਮੇ, ਅੱਗ ਨਾਲ ਜਲੇ ਹੋਏ ਕੱਪੜੇ, ਘਰਾਂ ਵਿਚ ਡਿੱਗਦੇ ਰੋੜੇ, ਟੂਣੇ ਅਤੇ ਮਾਨਸਿਕ ਰੋਗੀਆਂ ਦੇ ਗਲੇ 'ਚੋਂ ਲੁਹਾਏ ਹੋਏ ਧਾਗੇ-ਤਵੀਤ ਆਦਿ ਦੀ ਪ੍ਰਦਰਸ਼ਨੀ ਲਾਈ ਗਈ। ਤਰਕਸ਼ੀਲ ਸੁਸਾਇਟੀ ਦੀ ਸੋਚ ਸਬੰਧੀ ਜਾਣਕਾਰੀ ਭਰਪੂਰ ਸਮੱਗਰੀ ਪੇਸ਼ ਕੀਤੀ ਗਈ। ਵਰਨਣਯੋਗ ਹੈ ਕਿ ਉਕਤ ਮੇਲਾ ਸ਼ਹੀਦ-ਇ-ਆਜ਼ਮ ਸ੍: ਭਗਤ ਸਿੰਘ ਅਤੇ ਤਰਕਸ਼ੀਲ ਆਗੂ ਡਾ. ਅਬਰਾਹਮ ਟੀ. ਕਾਵੂਰ ਦੀ ਯਾਦ ਨੂੰ ਸਮਰਪਿਤ ਸੀ।

ਪ੍ਰੋਗਰਾਮ ਦੀ ਸ਼ੁਰੂਆਤ ਭੁੱਚੋ ਇਕਾਈ ਦੇ ਪ੍ਰਧਾਨ ਗੁਰਸੇਵਕ ਸੇਕੀ ਨੇ ਅੱਖਾਂ 'ਤੇ ਪੱਟੀ ਬੰਨ੍ਹ ਕੇ ਉੱਪਰ ਬੁਰਕਾ ਪਾਕੇ ਮੋਟਰ ਸਾਈਕਲ ਚਲਾ ਕੇ ਕੀਤੀ। ਉਨ੍ਹਾਂ ਦੀਆਂ ਅੱਖਾਂ 'ਤੇ ਪੱਟੀ ਸਟੇਟ ਬੈਂਕ ਆਫ ਪਟਿਆਲਾ, ਭੁੱਚੋ ਮੰਡੀ ਦੇ ਮੈਨੇਜਰ ਸ੍ਰੀ ਮਹਿੰਦਰ ਸਿੰਘ ਨੇ ਬੰਨ੍ਹੀ। ਇਸ ਮੌਕੇ ਨਾਟਕ "ਲੋਹੇ ਦਾ ਪੁੱਤ", "ਆਦਮ ਖੋਰ" ਤੇ "ਚਾਨਣ ਦੇ ਵਣਜਾਰੇ" ਦੀ ਸਫਲ ਪੇਸ਼ਕਾਰੀ ਕੀਤੀ ਗਈ। ਉਕਤ ਨਾਟਕਾਂ ਵਿਚ ਆਮ ਆਦਮੀ ਦੀ ਚਲਾਕ ਲੋਕਾਂ ਦੁਆਰਾ ਹੁੰਦੀ ਲੁੱਟ ਵਿਖਾਈ ਗਈ। "ਮੈਂ ਧਰਤੀ ਪੰਜਾਬ ਦੀ" ਕੋਰੀਓਗ੍ਰਾਫੀ ਵੇਖ ਦਰਸ਼ਕਾਂ ਦੇ ਹੰਝੂ ਵਹਿ ਤੁਰੇ ਅਤੇ ਹੈਰਾਨ ਕਰਦੇ ਜਾਦੂ ਦੇ ਟਰਿੱਕ ਵਿਖਾ ਕੇ ਇਸ ਪਿੱਛੇ ਕੰਮ ਕਰਦੀ ਹੱਥ ਦੀ ਸਫਾਈ ਬਾਰੇ ਜਾਣਕਾਰੀ ਦਿੱਤੀ। ਡਿਪਟੀ ਕਮਿਸ਼ਨਰ, ਬਠਿੰਡਾ ਨੇ 16 ਸਰੀਰ ਦਾਨੀਆਂ, 10 ਅੱਖਾਂ ਦਾਨੀਆਂ, ਖੂਨ ਦਾਨੀਆਂ, ਸਮਾਜ ਸੇਵੀਆਂ ਅਤੇ ਪੱਤਰਕਾਰਾਂ ਨੂੰ ਪ੍ਰਸੰਸਾ ਪੱਤਰ ਤੇ ਯਾਦਗਾਰੀ ਸਨਮਾਨ ਚਿੰਨ੍ਹ ਭੇਂਟ ਕੀਤੇ। ਦੱਸਣਯੋਗ ਹੈ ਕਿ ਸਰੀਰ ਦਾਨੀਆਂ 'ਚ ਬਹੁਤੇ ਸੁਸਾਇਟੀ ਦੇ ਸਰਗਰਮ ਮੈਂਬਰ ਸਨ। ਉਨ੍ਹਾਂ ਆਪਣੇ ਭਾਸ਼ਣ ਵਿਚ ਕਿਹਾ ਕਿ ਸਾਨੂੰ ਸਾਰਿਆਂ ਨੂੰ ਵਿਗਿਆਨਕ ਸੋਚ ਅਪਨਾਉਣੀ ਚਾਹੀਦੀ ਹੈ। ਕਿਸਾਨਾਂ ਨੂੰ ਅਪੀਲ ਕੀਤੀ ਕਿ ਸੁੰਡੀ ਦੇ ਖਾਤਮੇ ਲਈ ਮੌੜ ਮੰਡੀ ਦੇ ਇਕ ਬਾਬੇ ਵੱਲੋਂ ਦਿਤਾ ਜਾ ਰਿਹਾ ਪਾਣੀ ਨਿਰਾ ਪਖੰਡ ਹੈ। ਮੇਲੇ ਵਿਚ ਦਰਸ਼ਕਾਂ ਨੇ ਬਾਹਾਂ ਖੜ੍ਹੀਆਂ ਕਰਕੇ ਲੱਚਰ ਗੀਤ, ਅਸ਼ਲੀਲ ਸਾਹਿਤ, ਗੰਦੇ ਨਾਟਕ ਅਤੇ ਅੰਧ-ਵਿਸ਼ਵਾਸ਼ੀ ਸੀਰੀਅਲ ਆਦਿ ਲੋਕਾਂ 'ਚ ਵਹਿਮ ਭਰਮ ਪੈਦਾ ਕਰਨ ਵਾਲਾ ਸਭ ਕੁਝ ਬੰਦ ਕਰਨ ਦੀ ਅਪੀਲ ਕੀਤੀ। ਸੁਸਾਇਟੀ ਆਗੂ ਰਜਿੰਦਰ ਭਦੌੜ ਨੇ ਆਪਣੀ ਪ੍ਰਭਾਵਸ਼ਾਲੀ ਤਕਰੀਰ ਵਿਚ ਲੋਕਾਂ ਨੂੰ ਅੰਧ-ਵਿਸ਼ਵਾਸ਼ਾਂ ਤੋ ਬਚ ਕੇ ਵਿਗਿਆਨਕ ਸੋਚ ਦੇ ਧਾਰਨੀ ਬਣਨ ਦੀ ਅਪੀਲ ਕੀਤੀ ਅਤੇ ਤਰਕਸ਼ੀਲ ਢੰਗ ਨਾਲ ਜ਼ਿੰਦਗੀ ਜਿਉਣ ਨੂੰ ਕਿਹਾ। ਉਨ੍ਹਾਂ ਕਿਹਾ ਕਿ ਭੋਲੇ -ਭਾਲੇ ਲੋਕਾਂ ਦੀ ਮਾਨਸਿਕ, ਆਰਥਿਕ ਤੇ ਜਿਸਮਾਨੀ ਲੁੱਟ, ਜੋ ਸਾਧਾਂ ਤੇ ਪਖੰਡੀ ਲੋਕਾਂ ਵਲੋਂ ਕੀਤੀ ਜਾ ਰਹੀ ਹੈ, ਬਰਦਾਸ਼ਤ ਨਹੀਂ ਕੀਤੀ ਜਾਵੇਗੀ।

ਇਸ ਤਰਕਸ਼ੀਲ ਮੇਲੇ ਨੂੰ ਸਫਲ ਬਣਾਉਣ ਵਿਚ ਇਕਾਈ ਭੁੱਚੋ ਦੇ ਪ੍ਰਧਾਨ ਗੁਰਸੇਵਕ ਸੇਕੀ, ਮੀਤ ਪ੍ਰਧਾਨ ਕਰਮਜੀਤ, ਸਕੱਤਰ ਪ੍ਰਮੇਸ਼ਵਰ ਪੇਸ਼ੀ, ਪ੍ਰਚਾਰ ਸਕੱਤਰ ਹਰਮੇਲ ਸਾਗਰ, ਮਾ: ਗਿਆਨ ਚੰਦ, ਵਿਤ ਸਕੱਤਰ ਤਸਵੀਰ ਸਿੰਘ ਅਤੇ ਉੱਘੇ ਸਮਾਜ ਸੇਵੀ ਸ੍ਰੀ ਪਰਵਿੰਦਰ ਜੌੜਾ ਨੇ ਵਿਸ਼ੇਸ਼ ਰੋਲ ਅਦਾ ਕੀਤਾ। ਇਸ ਮੌਕੇ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਲਾਈ ਗਈ। ਤਰਕਸ਼ੀਲ ਆਗੂਆਂ ਨੇ ਲੋਕਾਂ ਨੂੰ ਤਰਕਸ਼ੀਲ ਸਾਹਿਤ ਪੜ੍ਹਨ ਦੀ ਪੁਰਜ਼ੋਰ ਅਪੀਲ ਕੀਤੀ ਅਤੇ ਡੀ. ਡੀ. 'ਤੇ ਵਿਖਾਇਆ ਜਾ ਰਿਹਾ ਸੀਰੀਅਲ 'ਸੱਚ' ਵੇਖਣ ਲਈ ਕਿਹਾ। ਪ੍ਰੋਗਰਾਮ ਦੀ ਖਾਸੀਅਤ ਇਹ ਰਹੀ ਕਿ ਇਸ ਮੇਲੇ ਦਾ ਆਮ ਮੇਲਿਆਂ ਤੋਂ ਵੱਧ ਇਕੱਠ ਸੀ ਅਤੇ ਭੁੱਚੋ ਮੰਡੀ ਵਿਖੇ ਇਸ ਤਰ੍ਹਾਂ ਦਾ ਇਕੱਠ ਕਦੇ ਨਹੀਂ ਹੋਇਆ। ਪ੍ਰੋਗਰਾਮ ਤੋਂ ਪ੍ਰਭਾਵਿਤ ਹੋਇਆ ਇਕ ਦਰਸ਼ਕ ਕਹਿ ਰਿਹਾ ਸੀ, " ਕਰਤੀਆਂ ਝੰਡਾਂ,ਵਾਲ੍ਹਾ ਵਧੀਆ ਪ੍ਰੋਗਰਾਮ ਐ"।

**...... ਬਠਿੰਡਾ ਜੋਨ ਸਕੱਤਰ ਬਲਦੇਵ ਸਿੰਘ**

**9 ਇਕਾਈ ਬਰਗਾੜੀ:**

1: ਮੇਜਰ ਅਜਾਇਬ ਸਿੰਘ ਸੀਨੀ: ਸੈਕੰਡਰੀ ਸਕੂਲ, ਜੀਵਨ ਵਾਲਾ ਦੇ 300 ਦੇ ਕਰੀਬ ਬੱਚਿਆਂ ਦਾ ਵਿੱਦਿਅਕ ਟੂਰ ਲੁਧਿਆਣਾ ਵਿਖੇ ਗਿਆ। 'ਹਾਰਡੀਜ਼ ਵਰਲਡ' ਦੇ ਖੁੱਲ੍ਹੇ ਹਾਲ ਵਿਚ ਬੱਚਿਆਂ ਨੂੰ ਇਕਾਈ ਪ੍ਰਧਾਨ ਰਜਿੰਦਰਜੀਤ, ਗੁਰਜਿੰਦਰ ਕੋਟਕਪੂਰਾ ਨੇ ਤਰਕਸ਼ੀਲ ਵਿਚਾਰਾਂ ਦੇ ਨਾਲ-ਨਾਲ ਜਾਦੂ ਦੇ ਟ੍ਰਿੱਕਾਂ ਜ਼ਰੀਏ ਅੰਧ-ਵਿਸ਼ਵਾਸ਼ਾਂ ਤੋਂ ਸੁਚੇਤ ਹੋ ਕੇ ਆਪਣੀ ਕਿਸਮਤ ਦੇ ਸਿਰਜਕ ਆਪ ਬਣਨ ਦਾ ਸੁਨੇਹਾ ਦਿੱਤਾ। ਟੂਰ ਅਤੇ ਤਰਕਸ਼ੀਲ ਪ੍ਰੋਗਰਾਮ ਦਾ ਸਮੁੱਚਾ ਪ੍ਰਬੰਧ ਐਸ.ਐਸ.ਬਰਾੜ, ਪ੍ਰਿੰਸੀਪਲ ਜੀ ਨੇ ਕੀਤਾ।

2: ਪਿੰਡ ਜਗਤ ਸਿੰਘ ਵਾਲਾ, ਜ਼ਿਲਾ ਫਰੀਦਕੋਟ, ਵਿਚ ਨੌਜਵਾਨਾਂ ਦੇ ਸੱਦੇ 'ਤੇ ਇਕਾਈ ਟੀਮ ਨੇ ਮਿੰਨੀ ਤਰਕਸ਼ੀਲ ਮੇਲਾ ਲਾਇਆ। ਰਜਿੰਦਰਜੀਤ ਨੇ ਆਪਣੇ ਭਾਸ਼ਨ ਵਿਚ ਤਰਕਸ਼ੀਲ ਲਹਿਰ ਦੇ ਜਨਮ ਤੋਂ ਲੈ ਕੇ ਹੁਣ ਤੱਕ ਦੀਆਂ ਪ੍ਰਾਪਤੀਆਂ ਅਤੇ ਕਿਸਮਤ ਕਰਮਾਂ, ਟੂਣੇ-ਟਾਮਣਿਆਂ ਆਦਿ ਦੀ ਅਸਲੀਅਤ ਬਾਰੇ ਖੋਲ੍ਹ ਕੇ ਦੱਸਿਆ। ਸਰਵਸ੍ਰੀ ਜਸਵੰਤ ਜਸ, ਲਖਵਿੰਦਰ ਹਾਲੀ ਨੇ ਤਰਕਸ਼ੀਲ ਪ੍ਰਦਰਸ਼ਨੀ ਲਾਈ ਜਿਸਨੂੰ ਲੋਕਾਂ ਨੇ ਗੌਰ ਨਾਲ ਦੇਖਿਆ। ਗੁਰਜਿੰਦਰ ਕੋਟਕਪੂਰਾ ਨੇ ਜਾਦੂ ਟ੍ਰਿੱਕ ਦਿਖਾਏ ਅਤੇ 'ਜਾਦੂ ਇਕ ਕਲਾ' ਬਾਰੇ ਦੱਸਿਆ। ਪ੍ਰੋਗਰਾਮ ਦਾ ਸਮੁੱਚਾ ਪ੍ਰਭਾਵ ਬਹੁਤ ਹੀ ਵਧੀਆ ਰਿਹਾ।

3: ਫਰੀਦਕੋਟ ਵਿਖੇ ਬਾਬਾ ਫਰੀਦ ਜੀ ਦੇ ਮੇਲੇ ਤੇ ਤਰਕਸ਼ੀਲ ਪ੍ਰਦਰਸ਼ਨੀ ਲਾਈ ਗਈ ਜਿਸ ਵਿਚ ਸ੍ਰੀ ਜਸਵੰਤ ਜਸ, ਗੁਰਜਿੰਦਰ, ਲਖਵਿੰਦਰ ਹਾਲੀ ਨੇ ਕਿਤਾਬਾਂ ਅਤੇ ਮੈਗਜ਼ੀਨਾਂ ਰਾਹੀਂ ਸੁਸਾਇਟੀ ਦਾ ਪ੍ਰਚਾਰ ਕੀਤਾ। ਇਸ ਮੌਕੇ ਸ੍ਰੀ ਗੁਰਜਿੰਦਰ ਕੋਟਕਪੂਰਾ ਨੇ ਟਰਿੱਕ ਕਰਕੇ ਲੋਕਾਂ ਨੂੰ ਜਾਦੂ ਤੋਂ ਜਾਣੂ ਕਰਵਾਇਆ ਅਤੇ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੱਤਾ। **.......ਜਸਵੰਤ ਜਸ, ਸਕੱਤਰ ਬਰਗਾੜੀ ਇਕਾਈ**

**10 ਬਰਨਾਲਾ ਜੋਨ:**

**ਸੈਮੀਨਾਰ: ਵਿਗਿਆਨ ਸਮੂਹ ਦੇ ਭਲੇ ਲਈ ਹੋਵੇ ਅਤੇ ਵਿਗਿਆਨਕ ਤਰੱਕੀ ਨਾਲ ਕੁਦਰਤੀ ਸੰਭਾਲ ਜ਼ਰੂਰੀ:** 19 ਅਗਸਤ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਬਰਨਾਲਾ ਜੋਨ ਦੀ ਇਕਾਈ ਧੂਰੀ ਵੱਲੋਂ ਖਾਲਸਾ ਸੀਨੀਅਰ ਸੈਕੰਡਰੀ ਸਕੂਲ, ਧੂਰੀ ਵਿਖੇ ਲੋਕਾਂ ਦੇ ਮਨਾਂ ਵਿਚੋਂ ਵਹਿਮਾਂ-ਭਰਮਾਂ ਦੀ ਧੁੰਦ ਖਤਮ ਕਰਨ ਤੇ ਵਿਗਿਆਨਕ ਵਿਚਾਰਾਂ ਦਾ ਚਾਨਣਾਂ ਖਿਲੇਰਨ ਦੇ ਯਤਨ ਵਜੋਂ ਸੈਮੀਨਾਰ ਕਰਵਾਇਆ। ਇਸ ਵਿਚ ਮੁੱਖ ਬੁਲਾਰੇ ਤਰਕਸ਼ੀਲ ਰਸਾਲੇ ਦੇ ਸੰਪਾਦਕੀ ਬੋਰਡ ਦੇ ਮੈਂਬਰ ਰਾਜਪਾਲ ਸਿੰਘ, ਕੋਟਕਪੂਰਾ ਨੇ "ਅਧੁਨਿਕ ਵਿਗਿਆਨਕ ਖੋਜਾਂ ਅਤੇ ਮਨੁੱਖੀ ਜੀਵਨ ਉੱਤੇ ਅਸਰ" ਬਾਰੇ ਵਿਸਥਾਰਪੂਰਵਕ ਜਾਣਕਾਰੀ ਦਿੱਤੀ। ਉਨ੍ਹਾਂ ਜੀਵ ਵਿਗਿਆਨ ਅਤੇ ਸੂਚਨਾ ਤਕਨੀਕ ਵਿਚ ਹੋਈਆਂ ਅਤਿ ਅਧੁਨਿਕ ਖੋਜਾਂ ਤੇ ਵਿਸ਼ੇਸ਼ ਜਾਣਕਾਰੀ ਦਿੰਦਿਆਂ ਕਲੋਨ ਵਿਧੀ, ਟੈਸਟ ਟਿਊਬ, ਜ਼ੀਨ ਦੀ ਨਕਸ਼ਾਬੰਦੀ ਤੇ ਇੰਟਰਨੈਟ ਬਾਰੇ ਬਹੁਤ ਕੁੱਝ ਦੱਸਿਆ। ਉਨ੍ਹਾਂ ਇਸ ਗੱਲ ਤੇ ਜ਼ੋਰ ਦਿੱਤਾ ਕਿ ਵਿਗਿਆਨ ਸਮੂਹ ਦੇ ਭਲੇ ਲਈ ਹੋਣੀ ਚਾਹੀਦੀ ਹੈ। ਵਿਗਿਆਨਕ ਤਰੱਕੀ ਦਾ ਲਾਭ ਤਾਂ ਹੀ ਹੋ ਸਕਦਾ ਹੈ ਜੇ ਆਰਥਿਕ ਤੇ ਸਮਾਜਿਕ ਪ੍ਰਬੰਧ ਨੂੰ ਵਿਗਿਆਨਕ ਲੀਹਾਂ ਤੇ ਤੋਰਿਆ ਜਾਵੇ। ਉਨ੍ਹਾਂ ਕਿਹਾ ਕਿ ਵਿਗਿਆਨਕ ਤਰੱਕੀ ਦੇ ਨਾਲ-ਨਾਲ ਕੁਦਰਤੀ ਸੰਤੁਲਨ ਰੱਖਣਾ ਅਤਿ ਜ਼ਰੂਰੀ ਹੈ। ਵਿਗਿਆਨ ਦੀ ਕੁਦਰਤ ਨਾਲ ਸਹਿਹੋਂਦ ਹੋਣੀ ਚਾਹੀਦੀ ਹੈ। ਉਨ੍ਹਾਂ ਬਹੁਤ ਸਾਰੇ ਸਵਾਲਾਂ ਜਿਵੇਂ ਕੀ ਵਿਗਿਆਨਕ ਖੋਜਾਂ ਨੈਤਿਕਤਾ ਨੂੰ ਨਿਗਲ ਜਾਣਗੀਆਂ? ਵਿਗਿਆਨ ਦੀ ਖੋਜ ਨਾਲ ਸਰੀਰਕ ਸ਼ਕਤੀ ਘਟੇਗੀ ਤਾਂ ਨਹੀਂ? ਕੀ ਵਿਗਿਆਨਕ ਖੋਜਾਂ ਨਾਲ ਬੇਰੁਜ਼ਗਾਰੀ ਵਧੇਗੀ? ਆਦਿ, ਦੇ ਜਵਾਬ ਤਸੱਲੀਬਖਸ਼ ਦਿੱਤੇ।

ਸਾਬਕਾ ਸੂਬਾ ਪ੍ਰਚਾਰ ਸਕੱਤਰ ਸੁਖਦੇਵ ਧੂਰੀ ਨੇ ਆਪਣੇ ਵਿਚਾਰ ਪ੍ਰਗਟਾਉਂਦਿਆਂ ਕਿਹਾ ਕਿ ਵਿਗਿਆਨਕ ਕਾਢਾਂ ਦੀ ਦੁਰਵਰਤੋਂ ਨਹੀਂ ਹੋਣੀ ਚਾਹੀਦੀ। ਵਿਗਿਆਨਕ ਖੋਜਾਂ ਦਾ ਲਾਭ ਗਰੀਬਾਂ ਤੱਕ ਪਹੁੰਚਣਾ ਚਾਹੀਦਾ ਹੈ। ਡੀ. ਟੀ. ਐਫ. ਜ਼ਿਲਾ ਸੰਗਰੂਰ ਦੇ ਸਕੱਤਰ ਸ੍ਰੀ ਤਰਸੇਮ ਲਾਲ ਨੇ ਇਸ ਮੌਕੇ ਕਿਹਾ ਕਿ ਤਰਕਸ਼ੀਲਾਂ ਨੂੰ ਵਿਗਿਆਨਕ ਵਿਚਾਰਧਾਰਾ ਫੈਲਾਉਣ ਦੇ ਨਾਲ- ਨਾਲ ਲੋਕਾਂ ਦੀਆਂ ਮੂਲ ਸਮੱਸਿਆਵਾਂ ਬਾਰੇ ਲੋਕਾਂ ਨੂੰ ਸਮਝਾਉਣਾ ਚਾਹੀਦਾ ਹੈ। ਕਿਸਾਨਾਂ ਨੂੰ ਖੁਦਕੁਸ਼ੀਆਂ ਕਿਉਂ ਕਰਨੀਆਂ ਪੈ ਰਹੀਆਂ ਹਨ ਇਨ੍ਹਾਂ ਦੇ ਕਾਰਨਾਂ ਨੂੰ ਵਿਸਥਾਰ ਨਾਲ ਦੱਸਣਾ ਚਾਹੀਦਾ ਹੈ।

ਜੋਨ ਪ੍ਰਧਾਨ ਮਾ: ਪਰਮਵੇਦ ਨੇ ਕਿਹਾ ਕਿ ਸਰੀਰਕ ਤੇ ਮਾਨਸਿਕ ਤੰਦਰੁਸਤੀ ਵਾਲਾ ਵਿਅਕਤੀ ਹੀ ਵਿਗਿਆਨਕ ਖੋਜਾਂ ਦੀ ਸਹੀ ਵਰਤੋਂ ਕਰ ਸਕਦਾ ਹੈ। ਕਿਸੇ ਇਕ ਦੀ ਵੀ ਘਾਟ ਵਾਲਾ ਵਿਅਕਤੀ ਸਮਾਜ ਦੀ ਤਰੱਕੀ ਵਿਚ ਢੁਕਵਾਂ ਯੋਗਦਾਨ ਨਹੀਂ ਪਾ ਸਕਦਾ। ਵਿਗਿਆਨਕ ਕਾਢਾਂ ਲਾਊਡ ਸਪੀਕਰ ਤੇ ਟੈਲੀਵੀਜ਼ਨ ਆਦਿ ਦੀ ਹੁੰਦੀ ਗਲਤ ਵਰਤੋਂ ਬਾਰੇ ਚਿੰਤਾ ਪ੍ਰਗਟ ਕੀਤੀ। ਸ੍ਰੀ ਗੁਰ ਹਾਕਮ, ਤਰਸੇਮ ਸਿੰਘ ਧੂਰੀ, ਅਮਰੀਕ ਗਾਗਾ ਤੇ ਪ੍ਰੇਮ ਸਿੰਘ ਮਸਤਾਨਾ ਨੇ ਵੀ ਆਪਣੇ ਵਿਚਾਰ ਪ੍ਰਗਟਾਏ।

ਸੈਮੀਨਾਰ 'ਚ ਆਇਆਂ ਨੂੰ ਜੀ ਆਇਆਂ ਇਕਾਈ ਖਜ਼ਾਨਚੀ ਸ੍ਰੀ ਲਾਲ ਸਿੰਘ ਤੇ ਸੈਮੀਨਾਰ ਵਿਚ ਸ਼ਾਮਲ ਹੋਣ ਲਈ ਸਾਥੀਆਂ ਦਾ ਧੰਨਵਾਦ ਜੋਨ ਦੇ ਨੁਮਾਇੰਦੇ ਸ੍ਰੀ ਮਹਿੰਦਰ ਸਿੰਘ ਬਰਨਾਲਾ ਤੇ ਇਕਾਈ ਧੂਰੀ ਵਲੋਂ ਇਕਾਈ ਦੇ ਪ੍ਰਧਾਨ ਸ੍ਰੀ ਰਤਨ ਸਿੰਘ ਨੇ ਕੀਤਾ। ਸਟੇਜ ਦੀ ਕਾਰਵਾਈ ਜੋਨ ਪ੍ਰਧਾਨ ਮਾ: ਪਰਮਵੇਦ ਨੇ ਕੀਤੀ। ਪ੍ਰਧਾਨਗੀ ਮੰਡਲ 'ਚ ਰਾਜਪਾਲ ਸਿੰਘ, ਪ੍ਰੇਮ ਮਸਤਾਨਾ, ਸੁਖਦੇਵ ਧੂਰੀ, ਸ੍ਰੀ ਤਰਸੇਮ ਲਾਲ ਸਨ। ਸੈਮੀਨਾਰ ਭਾਵਪੂਰਤ ਤੇ ਪ੍ਰਭਾਵਸ਼ਾਲੀ ਰਿਹਾ।...**ਪਰਮਵੇਦ, ਪ੍ਰਧਾਨ, ਬਰਨਾਲਾ ਜੋਨ**

**11 ਜ਼ੋਨ ਨਵਾਂ ਸ਼ਹਿਰ:**

**ਤਲਵੰਡੀ ਫੱਤੂ ਵਿਚ ਯਾਦਗਾਰੀ ਤਰਕਸ਼ੀਲ ਮੇਲਾ:** ਮਿਤੀ 25. 8.2001 ਨੂੰ ਪਿੰਡ ਤਲਵੰਡੀ ਫੱਤੂ, ਜ਼ਿਲ੍ਹਾ ਨਵਾਂ ਸ਼ਹਿਰ ਵਿਖੇ ਪਿੰਡ ਵਾਸੀਆਂ ਨੇ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਬੰਗਾ ਦੇ ਸਹਿਯੋਗ ਨਾਲ ਇਕ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ। ਮੇਲੇ ਦੀ ਸ਼ੁਰੂਆਤ ਜਸਵੰਤ ਗੋਸਲ ਦੁਆਰਾ ਅੱਖਾਂ ਤੇ ਪੱਟੀ ਬੰਨ੍ਹਕੇ ਪਿੰਡ ਦੀਆਂ ਗਲੀਆਂ ਵਿਚ ਸਕੂਟਰ ਚਲਾਕੇ ਕੀਤੀ। ਸ. ਹਰਿੰਦਰ ਸਿੰਘ ਬੀਸਲਾ, ਜਸਕਮਲ ਸਿੰਘ, ਡਾਇਰੈਕਟਰ ਸਹਿਕਾਰੀ ਸਭਾਵਾਂ, ਮੱਖਣ ਸਿੰਘ ਗੀਟਾ: ਹੈਡਮਾਸਟਰ, ਪਰਮਜੀਤ ਸਿੰਘ ਪੈਟਰੋਲ ਪੰਪ ਵਾਲੇ, ਜਰਨੈਲ ਸਿੰਘ ਸਰਪੰਚ ਪਰੋਜਪੁਰ, ਕਮਲੇਸ਼ ਰਾਣੀ ਰਸੂਲਪੁਰ, ਸ੍ਰੀਮਤੀ ਜਸਵੀਰ ਕੌਰ ਰਾਏਪੁਰ ਡੱਬਾ, ਸ੍ਰੀਮਤੀ ਰੰਜਨਾ, ਰਾਜਵਿੰਦਰ ਕੌਰ ਅਤੇ ਪਰਗਟ ਲਾਲ ਨੇ ਇਸ ਮੇਲੇ ਵਿਚ ਵਿਸ਼ੇਸ਼ ਤੌਰ ਤੇ ਸ਼ਿਰਕਿਤ ਕੀਤੀ।

ਲੋਕ ਕਲਾ ਮੰਚ ਮੁੱਲਾਂਪੁਰ ਦੀ ਟੀਮ ਨੇ ਸ੍ਰੀ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ ਨਾਟਕ 'ਸੁੱਕੀ ਕੁੱਖ' ਅਤੇ 'ਝਨਾ ਦੇ ਪਾਣੀ' ਸਫਲਤਾ ਪੂਰਵਕ ਪੇਸ਼ ਕੀਤੇ। ਕੋਰੀਓਗ੍ਰਾਫੀਆਂ 'ਊਧਮ ਸਿੰਘ ਲੰਡਨ ਵਿਚ' ਅਤੇ 'ਲਾਟਾਂ ਵਿਚੋਂ ਧੀ ਬੋਲਦੀ' ਪੇਸ਼ ਕੀਤੀਆਂ ਗਈਆਂ। ਲੋਕਾਂ ਸਾਰੀਆਂ ਪੇਸ਼ਕਾਰੀਆਂ ਦਾ ਪ੍ਰਭਾਵ ਕਬੂਲਿਆ। ਪਾਤਰ ਸੁਰਿੰਦਰ ਸ਼ਰਮਾ ਦੀ ਭੂਮਿਕਾ ਸਲਾਹੁਣਯੋਗ ਰਹੀ। ਸ੍ਰੀ ਜਸਵੰਤ ਗੋਸਲ, ਡਾ: ਜੋਗਿੰਦਰ ਕੂਲੇਵਾਲ ਅਤੇ ਮਾ: ਨਰੇਸ਼ ਨੇ ਹੈਰਾਨੀ ਭਰੀਆਂ ਜਾਦੂ ਦੀਆਂ ਆਈਟਮਾਂ ਪੇਸ਼ ਕੀਤੀਆਂ। ਉਨ੍ਹਾਂ ਦੱਸਿਆ ਕਿ ਜਾਦੂ ਸਿਰਫ ਇਕ ਕਲਾ, ਹੱਥ ਦੀ ਸਫਾਈ ਅਤੇ ਧੋਖਾ ਹੈ। ਇਸ ਪਿੱਛੇ ਕੋਈ ਗੈਬੀ ਤਾਕਤ ਕੰਮ ਨਹੀਂ ਕਰਦੀ। ਇਹ ਹੱਥਫੇਰੀਆਂ ਸਿੱਖਣ ਲਈ ਪ੍ਰੈਕਟਿਸ ਦੀ ਲੋੜ ਹੈ! ਪੂਜਾ ਪਾਠ, ਤਪੱਸਿਆ ਜਾਂ ਸ਼ਿਲੇ ਕਮਾਉਣ ਦੀ ਕੋਈ ਲੋੜ ਨਹੀਂ।

ਮਾ: ਸੁਖਦੇਵ ਫਗਵਾੜਾ ਨੇ ਵਿਚਾਰ ਪੇਸ਼ ਕਰਦਿਆਂ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਵਲੋਂ ਯੂਨੀਵਰਸਿਟੀਆਂ ਵਿਚ ਕਰਮ ਕਾਂਡਾਂ ਅਤੇ ਜੋਤਿਸ਼ ਸਬੰਧੀ ਕੋਰਸ ਸ਼ੁਰੂ ਕਰਨ ਦੇ ਫੈਸਲੇ ਦੀ ਸਖਤ ਸ਼ਬਦਾਂ ਵਿਚ ਨਿਖੇਧੀ ਕੀਤੀ ਅਤੇ ਮੰਗ ਕੀਤੀ ਕਿ ਇਹੋ-ਜਿਹੇ ਗੈਰ ਵਿਗਿਆਨਕ ਫੈਸਲੇ ਵਾਪਸ ਲਏ ਜਾਣ ਅਤੇ ਬੁੱਧੀਜੀਵੀਆਂ, ਵਿਗਿਆਨੀਆਂ ਅਤੇ ਅਗਾਂਹਵਧੂ ਲੋਕਾਂ ਨੂੰ ਇਸ ਫੈਸਲੇ ਦਾ ਡਟਕੇ ਵਿਰੋਧ ਕਰਨ ਲਈ ਅਪੀਲ ਕੀਤੀ।

ਜੋਨ ਪ੍ਰਧਾਨ ਮਾ: ਜਗਦੀਸ਼ ਰਾਏਪੁਰ ਡੱਬਾ ਨੇ ਸਾਧਾਂ ਦੇ ਡੇਰਿਆਂ ਦੇ ਅੰਦਰਲੇ ਭੇਦਾਂ ਤੋਂ ਜਾਣੂ ਕਰਾਉਂਦਿਆਂ ਕਿਹਾ ਕਿ ਜਿਹੜੇ ਸਾਧ ਆਪਣੀਆਂ ਹੀ ਸੱਤ-ਸੱਤ ਸਾਲਾ ਬੱਚੀਆਂ ਨਾਲ ਬਲਾਤਕਾਰ ਕਰਦੇ ਹਨ, ਆਪਣੀਆਂ ਧੀਆਂ ਜੰਮਣ ਵਾਲੀਆਂ ਪਤਨੀਆਂ ਨੂੰ ਮਾਰਨ ਲਈ ਨਹਿਰਾਂ ਵਿਚ ਧੱਕਾ ਦੇ ਦਿੰਦੇ ਹਨ, ਜਿਨ੍ਹਾਂ ਦੇ ਆਪਣੇ ਚਾਰ-ਚਾਰ ਲੜਕੀਆਂ ਹਨ ਉਹ ਤੁਹਾਡੀਆਂ-ਸਾਡੀਆਂ ਬੱਚੀਆਂ ਨੂੰ ਕਿਵੇਂ ਬਖਸ਼ਣਗੇ ? ਕਿਵੇਂ ਪੁੱਤਰ ਦੇ ਸਕਣਗੇ? ਵਿਗਿਆਨਕ ਖੋਜਾਂ ਤੇ ਚਾਨਣਾਂ ਪਾਉਂਦਿਆਂ ਉਹਨਾਂ ਦੱਸਿਆ ਕਿ ਸਕਾਟਲੈਂਡ ਦੇ ਵਿਗਿਆਨੀਆਂ ਭੇਡ ਦਾ ਕਲੋਨ ਤਿਆਰ ਕੀਤਾ। ਅਮਰੀਕੀ ਵਿਗਿਆਨੀਆਂ ਨੇ ਬਾਂਦਰ ਦਾ ਕਲੋਨ ਤਿਆਰ ਕਰਨ ਤੋਂ ਬਾਅਦ ਮਨੁੱਖੀ ਕਲੋਨ ਤਿਆਰ ਕਰਨ ਦਾ ਦਾਅਵਾ ਕੀਤਾ, ਪਰ ਉੱਥੋਂ ਦੀ ਸਰਕਾਰ ਨੇ ਧਾਰਮਿਕ ਧਾਰਨਾਵਾਂ ਗਲਤ ਸਿੱਧ ਹੋਣ ਦੇ ਡਰੋਂ ਮਨੁੱਖੀ ਕਲੋਨ ਤਿਆਰ ਕਰਨ ਬਾਰੇ ਸੋਚਣ ਵਾਲੇ ਵਿਗਿਆਨੀਆਂ ਨੂੰ ਦਸ ਸਾਲ ਕੈਦ ਦੀ ਸਜ਼ਾ ਦਾ ਫੈਸਲਾ ਕੀਤਾ ਹੈ।

ਜੋਨ ਸਕੱਤਰ ਸੱਤਪਾਲ ਸਲੋਹ ਨੇ ਮਾਨਸਿਕ ਰੋਗੀਆਂ ਦੀਆਂ ਵੱਖ-ਵੱਖ ਕਿਸਮਾਂ ਅਤੇ ਇਹਨਾਂ ਦੇ ਇਲਾਜ ਬਾਰੇ ਭਰਭੂਰ ਜਾਣਕਾਰੀ ਦਿੱਤੀ। ਉਨ੍ਹਾਂ ਦੱਸਿਆ ਕਿ ਅਸੀਂ ਗਰੀਬ ਅਨਪੜ੍ਹ ਅਤੇ ਅੰਧਵਿਸ਼ਵਾਸੀ ਕਿਉਂ ਹਾਂ? ਉਹਨਾਂ ਲੜਕੀਆਂ ਨੂੰ ਵੱਧ ਤੋਂ ਵੱਧ ਪੜ੍ਹਾਉਣ ਲਈ ਅਪੀਲ ਕੀਤੀ। ਉਹਨਾਂ ਲੋਕਾਂ ਨੂੰ ਅਪੀਲ ਕੀਤੀ ਕਿ ਸਾਧਾਂ ਦੇ ਡੇਰਿਆਂ ਅੰਦਰ ਆਪਣੀ ਆਰਥਿਕ ਅਤੇ ਮਾਨਸਿਕ ਲੁੱਟ ਨਾ ਕਰਾਉਣ । ਵਿਗਿਆਨਕ ਸੋਚ ਦੇ ਧਾਰਨੀ ਬਣਕੇ ਆਉਣ ਵਾਲੀ ਨਸਲ ਨੂੰ ਸਹੀ ਸੇਧ ਦੇਣ।

ਸਰਬਜੀਤ ਰਟੈਂਡਾ ਅਤੇ ਪਾਰਟੀ ਵੱਲੋਂ ਸਕਿੱਟ 'ਪਖੰਡੀ ਬਾਬੇ' ਸੁੱਚੱਜੇ ਢੰਗ ਨਾਲ ਪੇਸ਼ ਕੀਤੀ ਗਈ। ਪਰਮਜੀਤ ਕੌਰ ਗੜ੍ਹਸ਼ੰਕਰ ਦੁਆਰਾ ਅਗਾਂਹਵਧੂ ਗੀਤ ਪੇਸ਼ ਕੀਤੇ ਗਏ। ਸਟੇਜ ਸੰਚਾਲਨ ਮਾ: ਸਮਸ਼ੇਰ ਨੇ ਬਹੁਤ ਹੀ ਸੁਚੱਜੇ ਢੰਗ ਨਾਲ ਕੀਤੀ। ਮੇਲੇ ਦੀ ਸਫਲਤਾ ਲਈ ਹਰਮਿੰਦਰ ਸਿੰਘ, ਅਮਰੀਕ ਹੋਸਨ, ਪਰਮਜੀਤ, ਕੁਲਵੰਤ, ਅਮਰਜੀਤ, ਤੀਰਥ ਰਾਮ, ਕੁਲਵਿੰਦਰ, ਰਾਜ ਭਟੋਏ ਪੱਤਰਕਾਰ, ਲਖਵੀਰ, ਬਹਾਦਰ ਅਤੇ ਪਿੰਡ ਦੇ ਬਹੁਤ ਸਾਰੇ ਨੌਜਵਾਨਾਂ ਨੇ ਅਣਥੱਕ ਕੋਸ਼ਿਸ਼ਾਂ ਕੀਤੀਆਂ। ਮਾ: ਕੁਲਵਿੰਦਰ ਖਟਕੜ, ਜਸਵੰਤ ਗੋਸਲ, ਲਖਵਿੰਦਰ ਬੀਕਾ ਅਤੇ ਪਿੰਡ ਦੇ ਬਹੁਤ ਸਾਰੇ ਨੌਜਵਾਨ ਭਖਦੇ ਕੋਲਿਆਂ ਤੇ ਨੰਗੇ ਪੈਰੀਂ ਤੁਰੇ। ਲੋਕ ਇਸ ਮੇਲੇ ਤੋਂ ਬਹੁਤ ਪ੍ਰਭਾਵਿਤ ਹੋਏ। ਹਜ਼ਾਰਾਂ ਦੀ ਗਿਣਤੀ ਵਿਚ ਇਸ ਮੇਲੇ ਵਿਚ ਲੋਕ ਪਹੁੰਚੇ।

ਮੇਲੇ ਦੇ ਅੰਤ ਤੇ ਹਰਿੰਦਰ ਸਿੰਘ ਬੀਸਲਾ, ਸਾਬਕਾ ਸਰਪੰਚ, ਤਲਵੰਡੀ ਨੇ ਇਲਾਕੇ ਭਰ ਤੋਂ ਮੇਲੇ ਵਿਚ ਆਏ ਲੋਕਾਂ ਅਤੇ ਤਰਕਸ਼ੀਲ ਕਾਰਕੁੰਨਾ ਦਾ ਧੰਨਵਾਦ ਕਰਦਿਆਂ ਨਿਗਰ ਸੋਚ ਵਾਲੇ ਵਧੀਆ ਸੇਧ ਦੇਣ ਵਾਲੇ ਪ੍ਰੋਗਰਾਮ ਦਿੰਦੇ ਰਹਿਣ ਲਈ ਕਿਹਾ। ਉਨ੍ਹਾਂ ਪਿੰਡ ਦੇ ਨੌਜਵਾਨਾਂ ਦੀ ਇਸ ਉੱਦਮ ਦੀ ਸ਼ਲਾਘਾ ਕੀਤੀ। ਉਨ੍ਹਾਂ ਇਸ ਮੇਲੇ ਨੂੰ ਅਤਿਅੰਤ ਸਫਲ ਕਰਾਰ ਦਿੱਤਾ।...**ਮਾ: ਜਗਦੀਸ਼ ਪ੍ਰਧਾਨ, ਜੋਨ ਨਵਾਂ ਸ਼ਹਿਰ**

☆ ☆ ☆

**☞ ਸੁਸਾਇਟੀ ਦੇ ਸਰਗਰਮ ਵਰਕਰ ਰਣਜੀਤ ਝੁਨੇਰ ਹੁਣ ਤੱਕ ਤਰਕਸ਼ੀਲ ਰਸਾਲੇ ਦੇ 50 ਤੋਂ ਉੱਪਰ ਸਲਾਨਾ ਚੰਦੇ ਭਰਾ ਚੁੱਕਾ ਹੈ ਇਸ ਲਈ ਅਦਾਰਾ ਅਜਿਹੇ ਵਰਕਰਾਂ ਦੀ ਸ਼ਲਾਘਾ ਕਰਦਾ ਹੋਇਆ ਮਾਨ ਮਹਿਸੂਸ ਕਰਦਾ ਹੈ।**



# ਜਗਿਆਸਾ

## ? ਬੰਦਾ ਗੰਜਾ ਕਿਉਂ ਹੁੰਦਾ ਹੈ।

**........ਕੁੱਝ ਪਾਠਕ ਜਿੰਨਾਂ ਨੇ ਨਾਮ ਨਹੀਂ ਲਿਖਿਆ**

— ਮਰਦਾਂ ਵਿਚੋਂ 90 ਫੀ ਸਦੀ ਗਜੇਪਣ ਦਾ ਸ਼ਿਕਾਰ ਹੁੰਦੇ ਹਨਅਤੇ ਮਾਹਵਾਰੀ ਬੰਦ ਹੋਣ ਉਪਰੰਤ ਕੁਝ ਔਰਤਾਂ ਦੇ ਵੀ ਵਾਲ ਪਤਲੇ ਪੈ ਜਾਂਦੇ ਹਨ ਅਤੇ ਝੜਨ ਲਗਦੇ ਹਨ। ਇਹ ਸਾਰੀ ਸਮੱਸਿਆ ਅਨੁਵੰਸ਼ਿਕ(Genetic)ਹੈ। ਗੰਜੇ ਪਿਓ ਦੇ ਲੜਕੇ ਆਮ ਕਰਕੇ ਗੰਜੇ ਹੀ ਹੋਣਗੇ। ਇਸਦਾ ਅਸਰ ਕੇਵਲ ਮਨੁੱਖਾਂ ਵਿਚ ਹੀ ਨਹੀਂ, ਬਾਂਦਰਾਂ ਵਿਚ ਵੀ ਵੇਖਿਆ ਹੈ। ਇਸ ਬਾਰੇ ਖੋਜੀਆਂ ਨੂੰ ਵੀ ਨਹੀਂ ਪਤਾ ਕਿ, ਕਿਹੜਾ ਅਨੁਵੰਸ਼ਿਕ ਸੰਕੇਤ(Code) ਹੈ, ਜੋ ਗੰਜਾਪਨ ਲਿਆਉਂਦਾ ਹੈ। ਅਤੇ ਵਾਲਾਂ ਨੂੰ ਪਤਲੇ ਕਰਦਾ ਹੈ। ਪਰ ਉਨ੍ਹਾਂ ਦਾ ਮੰਨਣਾ ਹੈ ਕਿ ਇਸ ਦਾ ਸਬੰਧ ਕਾਮ ਉਤੇਜਿਕ ਰਸ (Sex harmone) Androgens ਨਾਲ ਹੈ। ਇਹ ਰਸ ਖੋਪੜੀ ਵਿਚਲੇ ਵਿਸ਼ੇਸ਼ ( hair follicle ) ਦੀ ਪ੍ਰਕ੍ਰਿਆ ਨੂੰ ਦਬਾਉਂਦਾ ਹੈ, ਜਿਸ ਨਾਲ ਉਨ੍ਹਾਂ 'ਚੋਂ ਨਿਕਲੇ ਵਾਲਾਂ ਦੀ ਉਮਰ ਘਟ ਜਾਂਦੀ ਹੈ। ਆਮ ਤੌਰ 'ਤੇ, ਜੇ ਵਾਲ ਨੂੰ ਨਾ ਕੱਟੀਏ, ਤਾਂ ਇਸ ਦੀ ਉਮਰ 2 ਤੋਂ 6 ਸਾਲ ਤਕ ਹੁੰਦੀ ਹੈ। ਪ੍ਰੰਤੂ ਗੰਜੇਪਣ ਦਾ ਹਮਲਾ ਹੋ ਜਾਵੇ ਤਾਂ ਸਿਰ ਦੇ ਕਈ ਹਿੱਸਿਆਂ 'ਚੋਂ ਵਾਲ ਝੜਣੇ ਸ਼ੁਰੂ ਹੋ ਜਾਂਦੇ ਹਨ ਤਾਂ ਗੰਜਾਪਣ ਦਿੱਸਣ ਲੱਗ ਜਾਂਦਾ ਹੈ। ਮਰਦਾਂ ਵਿਚ ਔਰਤਾਂ ਨਾਲੋਂ ਜ਼ਿਆਦਾ ਐਂਡਰੋਜੀਨ ਹੁੰਦਾ ਹੈ, ਇਸੇ ਲਈ ਮਰਦ ਗੰਜੇਪਣ ਦਾ ਵੱਧ ਸ਼ਿਕਾਰ ਹੁੰਦੇ ਹਨ। ਗੰਜੇਪਣ ਦਾ ਇਲਾਜ, ਸਿਹਤਮੰਦ ਵਾਲਾਂ ਦੀਆਂ ਜੜਾਂ ਦੀ ਪਿਓਂਦ ਸਿਰ ਦੇ ਖਾਲੀ ਥਾਂ ਵਿੱਚ, ਉਪਰੇਸ਼ਨ ਰਾਂਹੀਂ ਪੈਦਾ ਕਰਕੇ ਕੀਤੀ ਜਾ ਸਕਦੀ ਹੈ।

**ਗੰਜੇਪਣ ਬਾਰੇ ਇਕ ਲਤੀਫਾ:**

ਕਿਸੇ ਗੰਜੇ ਬੰਦੇ ਨੂੰ ਪੁੱਛਿਆ: ਗੰਜੇਪਣ ਦੀ ਵੱਡੀ ਸਮੱਸਿਆ ਕੀ ਹੈ ?

ਉਹ ਕਹਿੰਦਾ: ਸਵੇਰੇ ਮੂੰਹ ਧੋਣ ਲੱਗਿਆਂ ਪਤਾ ਨਹੀਂ ਲਗਦਾ ਕਿ ਮੂੰਹ ਕਿੱਥੋਂ ਤੱਕ ਧੋਈਏ।

**ਨਵਿਰਤਕ: ਪ੍ਰੀਤਮ, ਐਮ.ਐਸ.ਸੀ. ਪਟਿਆਲਾ**

## ? ਫੌਲਾਦ, ਸਟੇਨਲੈਸ ਸਟੀਲ ਕਿਵੇਂ ਬਣਿਆ ।

**ਅਵਜੀਤ ਸੰਧੂ, ਕੁਲਜੀਤ ਸੰਧੂ, ਗੰਗਾਨਗਰ**

— ਬਰਤਾਨੀਆਂ ਦੇ ਧਾਤ ਵਿਗਿਆਨੀ ਹੇਰੀ ਬਰੀਰਲੇ ਨੇ 1913 ਈ: ਵਿਚ, ਮੌਕਾਮੇਲ ਵਜੋਂ, ਇਸਦੀ ਖੋਜ ਕੀਤੀ। ਉਹ ਧਾਤ ਮਿਸ਼ਰਣਾਂ ਉੱਪਰ ਤਜਰਬੇ ਕਰ ਰਿਹਾ ਸੀ, ਤਾਂ ਜੋ ਬੰਦੂਕਾਂ ਦੀਆਂ ਵਧੀਆ ਨਾਲੀਆਂ ਬਣਾਈਆਂ ਜਾ ਸਕਣ। ਕੁਛ ਮਹੀਨਿਆਂ ਬਾਅਦ, ਉਸਨੇ ਦੇਖਿਆ ਕਿ ਉਸ ਦੁਆਰਾ ਤਜਰਬੇ ਕਰਕੇ ਸੁੱਟੇ ਧਾਤ ਦੇ ਟੁਕੜਿਆਂ ਨੂੰ ਜੰਗਾਲ ਲੱਗ ਗਈ ਹੈ। ਪਰ ਇੱਕ ਟੁਕੜਾ, ਜਿਸ ਵਿਚ 14 ਫੀ ਸਦੀ ਕਰੋਮੀਅਮ ਧਾਤ ਸੀ, ਉਸਨੂੰ ਜੰਗਾਲ ਨਹੀਂ ਸੀ ਲੱਗਿਆ। ਇਸ ਵਲੋਂ ਸਟੇਨਲੈਸ ਸਟੀਲ ਦੀ ਖੋਜ ਹੋਈ। ਆਮ ਤੌਰ ਤੇ ਸਾਧਾਰਨ ਫੌਲਾਦ ਹਵਾ ਵਿਚਲੀ ਆਕਸੀਜਨ ਨਾਲ ਮਿਲਕੇ ਜਲਦੀ ਜੰਗਾਲ ਲੱਗ ਜਾਂਦਾ ਹੈ। ਅਲਮੀਨੀਅਮ, ਨਿਕਲ ਅਤੇ ਕਰੋਮੀਅਮ ਵਰਗੀਆਂ ਧਾਤਾਂ ਵੀ ਹਵਾ ਵਿਚ ਇਵੇਂ ਪ੍ਰਤੀਕ੍ਰਮ ਕਰਦੀਆਂ ਹਨ। ਇਸ ਦੇ ਆਕਸੀਜਨ ਨਾਲ ਮਿਲਕੇ ਬਣੇ ਯੋਗਿਕ, ਇਨ੍ਹਾਂ ਉਪਰ ਇਕ ਪਰਤ ਜਮਾ ਦਿੰਦੇ ਹਨ, ਜਿਸ ਨਾਲ ਆਕਸੀਜਨ ਅੰਦਰਲੀ ਧਾਤ ਨਾਲ ਪ੍ਰਤੀਕਿਰਿਆ ਨਹੀਂ ਕਰ ਸਕਦੀ। ਬਰੀਰਲੇ ਦੇ ਫੌਲਾਦ ਉਪਰ ਕਰੋਮੀਅਮ ਦੀ ਅਜਿਹੀ ਪਰਤ ਬਣ ਜਾਂਦੀ ਹੈ ਕਿ ਇਸ ਉੱਪਰ ਕੋਈ ਬਾਹਰੀ ਅਸਰ ਨਹੀਂ ਹੁੰਦਾ। ਅੱਜ ਕਲ ਸਟੇਨਲੈਸ ਸਟੀਲ ਯਾਨੀ ਜੰਗਾਲਰਹਿਤ ਸਟੀਲ ਦੀਆਂ ਕਈ ਕਿਸਮਾਂ ਮਿਲਦੀਆਂ ਹਨ। ਆਮ ਮਿਲਦੀ ਮਿਸ਼ਰਤ ਧਾਤ ਵਿਚ 18 ਫੀ ਸਦੀ ਕਰੋਮੀਅਮ ਹੁੰਦਾ ਹੈ ਅਤੇ 8 ਫੀ ਸਦੀ ਨਿਕਲ। ਰਸੋਈ ਵਿਚ ਵਰਤੇ ਜਾਣ ਵਾਲੇ ਚਾਕੂਆਂ 'ਚ 13 ਫੀ ਸਦੀ ਕਰੋਮੀਅਮ ਹੁੰਦਾ ਹੈ। ਇਸ ਨੂੰ ਹੋਰ ਹੰਢਣਸਾਰ ਤੇ ਜੰਗਾਲਰਹਿਤ ਬਣਾਉਣ ਲਈ ਇਸ ਵਿੱਚ ਕੁੱਝ ਮਾਤਰਾ Molybdenum ਧਾਤ ਵੀ ਰਲਾ ਦਿੱਤੀ ਜਾਂਦੀ ਹੈ। ਜੋ ਵੱਡੀਆਂ ਇਮਾਰਤਾਂ 'ਚ ਵਰਤੀ ਜਾ ਸਕਦੀ ਹੈ।

## ?ਧਰਤੀ ਦੀ ਉਮਰ ਕਿਵੇਂ ਜਾਣੀ ਜਾਂਦੀ ਹੈ।

**ਜਸਵੰਤ ਜਸ, ਫਰੀਦਕੋਟ**

— ਮੁਸਲਮਾਨਾਂ ਮੁਤਾਬਿਕ ਅੱਲਾ ਨੇ ਸ਼ਬਦ ਕੁਨੂੰ ਕਿਹਾ ਤਾਂ ਸਾਰੀ ਕਾਇਨਾਤ ਹੋਂਦ ਵਿਚ ਆ ਗਈ। ਜੇਮਜ ਉਸ਼ਰ ਨਾਂ ਦੇ ਪਾਦਰੀ ਮੁਤਾਬਿਕ 22 ਅਕਤੂਬਰ ਨੂੰ ਈਸਾ ਦੇ ਜਨਮ ਤੋਂ 4004 ਸਾਲ ਪਹਿਲਾਂ ਇਹ ਧਰਤੀ ਰਾਤ ਦੇ 8 ਵਜੇ ਹੋਂਦ 'ਚ ਆਈ। ਇਸ ਵਿਚਾਰ ਨੂੰ 1785 ਵਿਚ ਚੁਣੌਤੀ ਦਿੱਤੀ ਗਈ। ਜਦੋਂ ਇਕ ਸਟਾਕਲੈਂਡ ਵਿਗਿਆਨੀ ਜੇਮਜ਼ ਹਟਨ ਨੇ ਐਲਾਨ ਕੀਤਾ ਕਿ ਪਹਾੜਾਂ ਦੀ ਸਿਰਣਾ ਅਤੇ ਦਰਿਆਵਾਂ ਦੇ ਥੱਲਿਆਂ ਦੀ ਖਾਰ ਲਈ ਹਜ਼ਾਰਾਂ ਨਹੀਂ ਲੱਖਾਂ ਵਰ੍ਹੇ ਲੱਗੇ ਹਨ। 1896 ਵਿਚ ਫਰਾਂਸੀਸੀ ਭੌਤਿਕ ਵਿਗਿਆਨੀ ਅਨਟੋਨ ਹੈਨਰੀ ਬੈਕਰਲ ਦੁਆਰਾ ਰੇਡੀਓ ਕਿਰਨਾਂ ਦੀ ਖੋਜ ਬਾਅਦ ਹੀ ਧਰਤੀ ਦੀ ਸਹੀ ਉਮਰ ਜਾਨਣ ਬਾਰੇ ਸੰਭਵ ਹੋ ਸਕਿਆ। ਵਿਗਿਆਨੀ ਇਹ ਮੰਨਦੇ ਹਨ

**(ਬਾਕੀ ਸਫਾ 43 'ਤੇ)**

# ਅਸਲੀ ਦੋਸ਼ੀ

ਰਜਿੰਦਰ ਭਦੌੜ

ਮਾਨਸਾ ਜ਼ਿਲ੍ਹੇ ਦੇ ਛੋਟੇ ਜਿਹੇ ਪਿੰਡ ਦੇ ਬਾਰੂ ਸਿੰਘ ਦਾ ਹਸਦਾ-ਵਸਦਾ, ਸਰਦਾ-ਪੁਜਦਾ,17-18 ਮੈਂਬਰਾਂ ਦਾ ਪ੍ਰਵਾਰ ਅਚਾਨਕ ਭੈਅ ਭੀਤ ਹੋ ਗਿਆ। ਘਰ ਵਿਚ ਨਾ ਕੁਝ ਖਾਣ ਲਈ, ਨਾ ਪਹਿਨਣ ਲਈ। ਰੋਟੀਆਂ ਵੀ ਗੁਆਂਢੀਆਂ ਦੇ ਘਰੋਂ ਪਕਾ ਕੇ ਲਿਆਉਣੀਆਂ ਪੈਂਦੀਆਂ। ਦਾਲ ਸਬਜੀ ਤਾਂ ਉੱਕਾ ਹੀ ਘਰੇ ਬਣਨੋਂ ਬੰਦ। ਜਿੱਥੇ ਵੀ ਕਿਤੇ ਸਿਆਣਿਆਂ ਦੀ ਦੱਸ ਪਈ, ਪੰਜਾਬ ਤਾਂ ਕੀ ਨਾਲ ਲਗਦੇ ਸੂਬੇ ਹਰਿਆਣੇ ਦਾ ਵੀ ਕੋਈ ਤਾਂਤਰਿਕ ਨਾ ਛੱਡਿਆ। ਪੂਰਾ ਇਕ ਸਾਲ ਘਰ ਵਿਚ ਘਟਨਾਵਾਂ ਵਾਪਰਦੀਆਂ ਰਹੀਆਂ, ਪਰ ਕੋਈ ਭੇਤ ਨਾ ਆਇਆ। ਥੱਕ ਹਾਰ ਕੇ ਬੈਠ ਗਏ। ਇਹ ਤਹਿ ਕਰ ਲਿਆ ਕਿ ਘਰ ਦਾ ਕੀਮਤੀ ਸਮਾਨ ਗੁਆਂਢੀਆਂ ਦੇ ਰੱਖ ਦਿਓ। ਰੋਟੀ ਚਾਹ ਗੁਆਂਢੀਆਂ ਦੇ ਘਰੋਂ ਤਿਆਰ ਕਰ ਲਿਆਉਂਦੇ। ਪਿੰਡ ਵਿਚ ਥੋੜ੍ਹਾ ਬਹੁਤਾ ਤਰਕਸ਼ੀਲ ਸੁਸਾਇਟੀ ਬਾਰੇ ਜਾਨਣ ਵਾਲੇ ਰਣਜੀਤ ਸਿੰਘ ਨੇ ਕਈ ਵਾਰੀ ਕਿਹਾ ਕਿ ਤੁਸੀਂ ਤਰਕਸ਼ੀਲਾਂ ਨੂੰ ਲੈ ਆਓ, ਮਸਲਾ ਹੱਲ ਕਰ ਦੇਣਗੇ। ਪਰ ਜਿਵੇਂ ਕਿ ਸੁਣੇ-ਸੁਣਾਏ 'ਤੇ ਆਮ ਲੋਕਾਂ ਨੇ ਆਪਣੇ ਮਨਾ 'ਤੇ ਪ੍ਰਭਾਵ ਬਣਾ ਰੱਖਿਆ ਹੈ ਕਿ ਉਹ ਤਾਂ ਘਰ ਦੇ ਬੰਦੇ ਦਾ ਨਾਂ ਲੈ ਦੇਣਗੇ। ਮਸਾਂ-ਮਸਾਂ ਘਰ ਦਾ ਇਕੱਠ ਤੁਰਿਆ ਆਉਂਦਾ। ਸਾਰਾ ਕੁਝ ਵਿਗੜ ਜਾਣ ਦੇ ਡਰੋਂ ਤਰਕਸ਼ੀਲ ਸੁਸਾਇਟੀ ਤੱਕ ਪਹੁੰਚ ਨਾ ਕੀਤੀ। ਅਖੀਰ ਹਰ ਰੋਜ਼ ਗੁਆਂਢੀਆਂ ਦੇ ਘਰੋਂ ਰੋਟੀ ਚਾਹ ਬਣਾਉਣ ਦੀ ਵਾਧੂ ਦੀ ਖੱਜਲ-ਖੁਆਰੀ ਅਤੇ ਆਸੇ-ਪਾਸੇ ਹੁੰਦੀ ਬਦਨਾਮੀ ਦੇ ਮਾਰਿਆਂ ਸਿੱਧਾ ਸੁਸਾਇਟੀ ਕੋਲ ਜਾਣ ਦੀ ਥਾਂ ਅਖਬਾਰ ਵਿਚ ਖਬਰ ਲਵਾਉਣ ਦਾ ਫੈਸਲਾ ਕਰ ਲਿਆ। ਖਬਰ ਜੱਗਬਾਣੀ ਅਖਬਾਰ ਵਿਚ ਛਪੀ। ਖਬਰ ਪੜ੍ਹਦਿਆਂ ਹੀ ਰਾਮਪੁਰੇ ਯੂਨਿਟ ਵਾਲਿਆਂ ਨੇ ਬਾਰੂ ਸਿੰਘ ਦੇ ਘਰ ਤਾਲਮੇਲ ਕੀਤਾ ਅਤੇ ਉਸ ਦੇ ਪਰਿਵਾਰ ਤੋਂ ਹੇਠ ਲਿਖੀ ਜਾਣਕਾਰੀ ਮਿਲੀ:

ਬਾਰੂ ਸਿੰਘ ਹੋਰੀਂ ਤਿੰਨ ਭਰਾ ਹਨ। ਬਾਰੂ ਦੇ ਤਿੰਨ ਬੱਚੇ ਵਿਆਹੇ ਹੋਏ ਹਨ। ਉਸਤੋਂ ਛੋਟੇ ਦਾ ਇਕ ਵਿਆਹਿਆ ਤੇ ਦੋ ਵਿਆਹੁਣ ਵਾਲੇ, ਸਾਰਿਆਂ ਤੋਂ ਛੋਟੇ ਦੇ ਚਾਰ ਬੱਚੇ, ਉਹ ਵੀ ਭਰ ਜੁਆਨ ਵਿਆਹੁਣ ਕਾਬਲ। 30 ਕਿੱਲੇ ਜ਼ਮੀਨ। ਖੇਤੀ ਤੇ ਘਰ ਦਾ ਕੰਮਕਾਰ ਇਕੱਠਾ। ਟਰੈਕਟਰ ਅਤੇ ਹੋਰ ਖੇਤੀ ਦੀ ਸਾਰੀ ਮਸ਼ੀਨਰੀ ਬਣਾਈ ਹੋਈ। ਹਰ ਸਾਲ ਇਕ ਦੋ ਕਿੱਲੇ ਜ਼ਮੀਨ ਹੋਰ ਖਰੀਦਦੇ। ਘਰ ਦਾ ਗੁਜ਼ਾਰਾ ਬਹੁਤ ਵਧੀਆ ਚਲ ਰਿਹਾ ਹੈ। ਬਾਰੂ ਦੇ ਛੋਟੇ ਪੁੱਤਰ ਕੁਲਵੀਰ ਸਿੰਘ ਦੀ ਪਤਨੀ ਸ਼ਿੰਦਰ ਕੌਰ ਦੇ ਪਿਛਲੇ ਸਾਲ ਲੜਕਾ ਹੋਇਆ। ਘਰ ਵਿਚ ਬੜਾ ਚਾਅ ਅਤੇ ਖੁਸ਼ੀਆਂ ਮਨਾਈਆਂ ਗਈਆਂ। ਸਾਰਾ ਕੁੱਝ ਆਮ ਵਾਂਗ ਸੀ। ਸ਼ਿੰਦਰ ਦੋ ਮਹੀਨੇ ਦਾ ਮੁੰਡਾ ਲੈਕੇ ਸਹੁਰੇ ਆਈ। ਤਿੰਨ ਮਹੀਨੇ ਹੋਰ ਵਧੀਆ ਲੰਘ ਗਏ। ਉਸਤੋਂ ਬਾਅਦ ਤਾਂ ਬੱਸ ਘਰ ਵਿੱਚ ਉਹ ਕੁੱਝ ਹੋਇਆ ਜੋ ਕਦੇ ਸੁਣਿਆ ਵੀ ਨਹੀਂ ਸੀ।

ਪਹਿਲਾਂ ਪਹਿਲ ਵੱਡੇ ਮੁੰਡੇ ਅਤੇ ਉਸਦੀ ਪਤਨੀ ਦੇ ਕੱਪੜੇ ਕੱਟੇ ਗਏ, ਫਿਰ ਬਾਰੂ ਸਿੰਘ ਤੇ ਉਸ ਦੀ ਪਤਨੀ ਦੇ ਕੱਪੜੇ ਕੱਟੇ ਗਏ। ਉਸਤੋਂ ਬਾਅਦ ਤਾਂ ਘਰ ਦਾ ਕੋਈ ਮੈਂਬਰ ਨਹੀਂ ਬਚਿਆ ਜਿਸ ਦੇ ਕੱਪੜੇ ਨਾ ਕੱਟੇ ਗਏ ਹੋਣ। ਹੋਰ ਤਾਂ ਹੋਰ ਚਾਰ ਪੰਜ ਮਹੀਨਿਆਂ ਦੇ ਨਵੇਂ ਜੰਮੇ ਬੱਚੇ ਦੇ ਤਾਂ ਪਹਿਨੇ ਹੋਏ ਕੱਪੜੇ ਵੀ ਕੱਟੇ ਜਾਣ ਲੱਗ ਪਏ। ਫਿਰ ਦਾਲ ਸਬਜ਼ੀ ਬਣਨ ਵੇਲੇ ਵਿਚ ਮਿੱਟੀ ਦਾ ਤੇਲ ਪੈ ਜਾਣ ਜਾਂ ਸੁਆਹ ਪੈ ਜਾਣੀ। ਜਦੋਂ ਵੀ ਰੋਟੀ ਘਰ ਵਿਚ ਪਕਾਉਣੀ ਵਿਚੋਂ ਮਿੱਟੀ ਦੀ ਕਿਰਕ ਆਉਣੀ। ਇਕ ਵਾਰੀ ਵਿਹੜੇ ਵਿਚ ਸਰ੍ਹੋਂ ਦਾ ਢੇਰ ਪਿਆ ਸੀ ਉਸ ਉਪਰ ਮਿੱਟੀ ਦਾ ਤੇਲ ਛਿੜਕਿਆ ਹੋਇਆ ਸੀ ਅਤੇ ਕੋਲ ਮਾਚਸ ਅਤੇ ਸੀਖਾਂ ਖਿੰਡੀਆਂ ਪਈਆਂ ਸਨ। ਇਕ ਵਾਰੀ ਕੁੜੀ ਅਤੇ ਪ੍ਰਾਹੁਣਾ ਮਿਲਣ ਆਏ ਤੇ ਆਉਂਦੇ ਹੋਏ ਅੰਬ ਲੈ ਆਏ। ਜਦੋਂ ਸ਼ਾਮ ਨੂੰ ਰੋਟੀ ਤੋਂ ਬਾਅਦ ਅੰਬ ਦੇਣ ਵਾਸਤੇ ਪਲੇਟ ਵਿੱਚ ਫਾੜੀਆਂ ਕਰਕੇ ਰੱਖੀਆਂ ਤਾਂ ਰਸੋਈ ਵਿਚ ਪਈ ਪਲੇਟ ਵਿਚੋਂ ਫਾੜੀਆਂ ਆਪਣੇ-ਆਪ ਵਿਹੜੇ ਵਿਚ ਖਿੰਡ ਗਈਆਂ। ਉਦੋਂ ਰਸੋਈ ਵਿਚ ਵੀ ਕੋਈ ਨਹੀਂ ਸੀ। ਘਰ ਦਾ ਸਮਾਨ ਇਕ ਥਾਂ ਤੋਂ ਗੁਆਚਣਾ ਤੇ ਕਿਸੇ ਹੋਰ ਥਾਂ ਤੋਂ ਲੱਭ ਜਾਣਾ। ਕਪੜੇ ਜਿਸ ਤਰੀਕੇ ਨਾਲ ਕੱਟੇ ਜਾਂ ਪਾੜੇ ਹੁੰਦੇ ਸਨ ਉਸ ਤਰ੍ਹਾਂ ਤਾਂ ਕੋਈ ਪਾੜ ਹੀ ਨਹੀਂ ਸਕਦਾ। ਹੋਰ ਇਹੋ ਜਿਹੀਅ ਨਿੱਕੀਆਂ-ਮੋਟੀਆਂ ਘਟਨਾਵਾਂ ਵੀ ਬਹੁਤ ਹੋਈਆਂ। ਸਿਆਣਿਆਂ ਕੋਲ ਜਾਣ ਦੀ ਕੋਈ ਕਸਰ ਨਹੀਂ ਛੱਡੀ। ਕਿਸੇ ਨੇ ਤਵੀਤ ਕਰਕੇ ਦਿੱਤੇ, ਕਿਸੇ ਨੇ ਮੇਖਾਂ ਕੀਲਕੇ, ਕਿਸੇ ਨੇ ਪਾਠ ਕਰਾਉਣ ਲਈ ਕਿਹਾ ਪਰ ਸਾਰਾ ਕੁੱਝ ਕਰਨ-ਕਰਾਉਣ ਤੋਂ ਬਾਦ ਵੀ ਘਟਨਾਵਾਂ ਬੰਦ ਨਹੀਂ ਹੋਈਆਂ। ਹਾਰ-ਹੰਭ ਕੇ ਅਖਬਾਰ 'ਚ ਕਢਾਉਣ ਦਾ ਫੈਸਲਾ ਕਰ ਲਿਆ ਤਾਂਕਿ ਕੋਈ ਆਕੇਦੁੱਖ ਦੂਰ ਕਰੇ। ਲਗਭਗ 40 ਹਜ਼ਾਰ ਰੁਪੈ ਸਿਆਣਿਆਂ ਨੂੰ ਹੁਣ ਤੱਕ ਲੁਟਾ ਚੁੱਕੇ। ਤਰਕਸ਼ੀਲ ਮੈਂਬਰਾਂ ਨੂੰ ਬੇਨਤੀ ਕੀਤੀ ਕਿ ਦੇਖਿਓ ਕਿਤੇ ਸਾਡੇ ਘਰ 'ਚ ਕੋਈ ਵਿਗਾੜ ਨਾ ਪੈ ਜਾਵੇ।

ਪੜਤਾਲ ਕਰ ਰਹੀ ਰਾਮਪੁਰਾ ਯੂਨਿਟ ਦੀ ਟੀਮ ਨੇ ਪੁੱਛ ਪੜਤਾਲ ਤੋਂ ਇਹ ਨਤੀਜਾ ਕੱਢਿਆ ਕਿ ਘਟਨਾਵਾਂ ਤਾਂ ਕੁਲਵੀਰ ਸਿੰਘ ਦੀ ਪਤਨੀ ਸ਼ਿੰਦਰ ਕੌਰ ਹੀ ਕਰਦੀ ਹੈ। ਉਸਨੂੰ ਮਨਾਉਣ ਜਾਂ ਘਟਨਾਵਾਂ ਕਰਨ ਦੇ ਕਾਰਨ ਜਾਨਣ ਵਿਚ ਸਫਲਤਾ ਨਾ ਮਿਲੀ। ਉਸਨੂੰ ਸੰਮੋਹਕ ਨੀਂਦ ਦੇ ਕੇ ਸੁਝਾਅ ਦਿੱਤੇ "ਕਿ ਸਾਨੂੰ ਪਤਾ ਲੱਗ ਗਿਆ ਹੈ ਕਿ ਘਟਨਾਵਾਂ ਕੌਣ ਕਰਦੈ, ਅੱਜ ਤੋਂ ਘਟਨਾਵਾਂ ਬੰਦ ਕਰ ਦਿੱਤੀਆਂ ਹਨ। ਜੇਕਰ ਫਿਰ ਵੀ ਘਟਨਾਵਾਂ ਹੋਈਆਂ ਤਾਂ ਅਸੀਂ ਸਾਰੇ ਕੁੱਝ ਦੀ ਅਸਲੀਅਤ ਪਰਿਵਾਰ ਨੂੰ ਦੱਸ ਦੇਵਾਂਗੇ"। ਇਹ ਕਰਕੇ ਪਰਿਵਾਰ ਨੂੰ ਕਹਿ ਆਏ ਕਿ ਅਸੀਂ ਆਪਣੇ ਆਗੂ ਨੂੰ ਸੱਦ ਕੇ ਪੱਕਾ ਇਲਾਜ ਕਰਾਂਗੇ। ਅੱਜ ਇਕ ਵਾਰੀ ਠੀਕ ਕਰ ਦਿੱਤਾ ਹੈ। ਟੀਮ ਵਾਪਿਸ ਆ ਗਈ।



ਡੇਢ ਸਾਲ ਬਾਅਦ ਸਤੰਬਰ ਮਹੀਨੇ ਵਿਚ ਜਦੋਂ ਖੇਤ ਕਪਾਹ ਚੁਗਣ ਗਏ ਤਾਂ ਕਪਾਹ ਚੁਗਦਿਆਂ ਦੇ ਰੋੜੀਆਂ ਵੱਜਣੀਆਂ ਸ਼ੁਰੂ ਹੋ ਗਈਆਂ। ਇਕ ਵਾਰ ਫਿਰ ਪਰਿਵਾਰ ਦੇ ਮੈਂਬਰ ਘਬਰਾ ਗਏ। ਇਕ ਦਿਨ ਘਰੋਂ ਖੇਤ ਕਪਾਹ ਚੁਗਣ ਲਈ ਰੇੜ੍ਹੇ ਉੱਪਰ ਜਾ ਰਹੇ ਸੀ, ਰਸਤੇ ਵਿਚ ਰੋਟੀ ਵਾਲਾ ਡੱਬਾ ਗੱਡੇ ਤੋਂ 'ਆਪਣੇ ਆਪ' ਬੁੜਕ ਕੇ ਥੱਲੇ ਡਿੱਗ ਪਿਆ। ਖੇਤ ਮੋਟਰ ਲੱਗੀ ਹੋਣ ਕਾਰਨ ਘਰ ਦੇ ਮੈਲੇ ਕੱਪੜੇ ਧੋਣ ਲਈ ਖੇਤ ਹੀ ਲਿਜਾਣ ਲੱਗੇ ਤਾਂ ਬਾਰੂ ਸਿੰਘ ਦੀ ਪਤਨੀ ਦਾ ਸੂਟ ਚੁੱਲੇ ਵਿਚੋਂ ਸੜਿਆ ਮਿਲਿਆ। ਇਕ ਦਿਨ ਬਾਰੂ ਸਿੰਘ ਦੇ ਵੱਡੇ ਮੁੰਡੇ ਦਾ ਸੂਟ ਵੀ ਚੁੱਲੇ ਵਿਚੋਂ ਅੱਧ ਸੜਿਆ ਮਿਲਿਆ। ਇੰਨਾਂ ਸਾਰੀਆਂ ਘਟਨਾਵਾਂ ਤੋਂ ਬਾਅਦ ਬਾਰੂ ਸਿੰਘ ਦੀ ਛੋਟੀ ਨੂੰਹ ਸ਼ਿੰਦਰ ਕੌਰ ਨੂੰ ਦੌਰੇ ਪੈਣੇ ਸ਼ੁਰੂ ਹੋ ਗਏ ਜਿਹੜੇ ਅੱਧੇ ਘੰਟੇ ਤੋਂ ਲੈ ਕੇ ਛੇ ਛੇ ਘੰਟਿਆਂ ਤੱਕ ਲੰਬੇ ਸਨ। ਡਾਕਟਰਾਂ ਕੋਲ ਦਾਖਲ ਕਰਵਾਇਆ, ਟੈਸਟ ਕਰਵਾਏ, ਪਰ ਕੋਈ ਬਿਮਾਰੀ ਨਹੀਂ ਲੱਭੀ। ਇਨਾਂ ਘਟਨਾਵਾਂ ਤੋਂ ਤੰਗ ਆਕੇ ਉਨ੍ਹਾਂ ਨੇ ਮੈਨੂੰ ਫੋਨ ਕੀਤਾ ਤੇ ਉਪਰੋਕਤ ਸਾਰੀਆਂ ਘਟਨਾਵਾਂ ਦੱਸਕੇ ਜਲਦੀ ਪਿੰਡ ਆਕੇ ਕੇਸ ਹੱਲ ਕਰਨ ਲਈ ਸੱਦਿਆ। ਘਟਨਾਵਾਂ ਦੀ ਜਾਣਕਾਰੀ ਤੋਂ ਬਾਅਦ ਜੋ ਅੰਦਾਜ਼ਾ ਬਣਿਆ ਉਹ ਪੁਰਾਣੇ ਰੋਗੀ ਦੇ ਹੱਥ ਹੋਣ ਦਾ ਹੀ ਲਗਦਾ ਸੀ। ਮੈਂ ਉਹਨਾਂ ਨੂੰ, ਸ਼ਿੰਦਰ, ਉਸਦੇ ਪਤੀ ਅਤੇ ਬਾਰੂ ਸਿੰਘ, ਤਿੰਨਾਂ ਨੂੰ ਹੀ ਮੇਰੇ ਕੋਲ ਆਉਣ ਲਈ ਟਾਈਮ ਦਿੱਤਾ। ਉਹ ਮਿਥੇ ਹੋਏ ਟਾਈਮ 'ਤੇ ਮੇਰੇ ਕੋਲ ਸਕੂਲ ਵਿਚ ਪਹੁੰਚ ਗਏ। ਮੁਢਲੀ ਜਿਹੀ ਜਾਣਕਾਰੀ ਲੈਣ ਤੋਂ ਬਾਅਦ ਮੈਂ ਸ਼ਿੰਦਰ ਕੌਰ ਨੂੰ ਬੁਲਾਇਆ। ਉਸਨੂੰ ਦੁਖ ਸੁਖ ਪੁੱਛਿਆ ਤੇ ਕਿਹਾ ਕਿ ਸਾਰਾ ਕੁਝ ਠੀਕ ਕਰਨ ਤੋਂ ਬਾਅਦ ਫਿਰ ਅਜਿਹਾ ਦੁਬਾਰਾ ਕਿਉਂ ਹੋਣ ਲੱਗਾ ਹੈ। ਪਹਿਲਾਂ ਤਾਂ ਉਸਨੇ ਆਨਾ ਕਾਨਾ ਜਿਹੀ ਕੀਤੀ ਪਰ ਜਦੋਂ ਮੈਂ ਕਿਹਾ ਕਿ ਮੈਨੂੰ ਸਭ ਪਤਾ ਹੈ, ਸੱਚੋ ਸੱਚ ਦੱਸ। ਉਸਨੇ ਕਿਹਾ ਕਿ ਉਸਨੂੰ ਇਕ ਵੀ ਰੁਪਈਆ ਵਾਪਸ ਨਹੀਂ ਕੀਤਾ, ਮੇਰੇ ਮਨ 'ਤੇ ਭਾਰ ਰਹਿੰਦਾ। ਘਟਨਾਵਾਂ ਵੀ ਫਿਰ ਮੇਰੇ ਤੋਂ ਹੀ ਹੋ ਜਾਂਦੀਆਂ ਹਨ। ਫਿਰ ਬਾਰੂ ਸਿੰਘ ਨੂੰ ਬੁਲਾਕੇ ਪੁੱਛਿਆ ਤਾਂ ਉਸਨੇ ਕਿਹਾ ਕਿ ਅਸੀਂ ਤਾਂ ਸਮਝਿਆ ਕਿ ਜਿਹੜੇ ਪੈਸੇ ਆੜ੍ਹਤੀਆਂ ਤੋਂ ਫੜੇ ਹਨ ਕਿਤੇ ਉਹ ਵਾਪਸ ਕਰਨ ਨੂੰ ਕਿਹਾ ਹੈ। ਫਿਰ ਬਾਰੂ ਸਿੰਘ ਨੂੰ ਸਾਰੀ ਅਸਲੀਅਤ ਦੱਸ ਦਿੱਤੀ ਗਈ। ਬਾਰੂ ਸਿੰਘ ਨੇ ਇਹ ਸੁਣਕੇ ਕਿਹਾ ਕਿ ਅਸਲ ਦੋਸ਼ੀ ਮੈਂ ਹੀ ਹਾਂ, ਮੈਂ ਹੁਣ ਜਾਕੇ ਸਭਤੋਂ ਪਹਿਲਾਂ ਇਹੀ ਕੰਮ ਕਰਾਂਗਾ। ਫਿਰ ਉਸਦੇ ਦਿਮਾਗ ਨੇ ਹੀ ਕੰਮ ਕੀਤਾ ਕਿ ਜੇਕਰ ਹੁਣੇ ਪੈਸੇ ਵਾਪਸ ਕੀਤੇ ਤਾਂ ਸਾਰੇ ਪਰਿਵਾਰ ਨੂੰ ਪਤਾ ਲੱਗ ਜਾਵੇਗਾ। ਹੁਣ ਜਦੋਂ ਝੋਨੇ ਦਾ ਹਿਸਾਬ ਆੜ੍ਹਤੀਆਂ ਨਾਲ ਕਰਾਂਗੇ ਤਾਂ ਸ਼ਿੰਦਰ ਦਾ 50 ਹਜ਼ਾਰ ਵੀ ਵਾਪਸ ਕਰ ਦਿਆਂਗੇ। ਇਸਤੋਂ ਬਾਅਦ ਉਹ ਸਾਰੇ ਵਾਪਸ ਚਲੇ ਗਏ ਅਤੇ 15 ਦਿਨ ਬਾਅਦ ਫੋਨ ਆਇਆ ਕਿ ਸਭ ਕੁੱਝ ਠੀਕ ਠਾਕ ਹੈ।

ਮੈਨੂੰ ਫੋਨ ਤੇ ਸੰਪਰਕ ਕਰਕੇ ਉਪਰੋਕਤ ਸਾਰੀ ਜਾਣਕਾਰੀ ਦੱਸੀ ਅਤੇ ਆਉਂਦੇ ਐਤਵਾਰ ਨੂੰ ਹਰ ਹਾਲਤ ਉਥੇ ਪਹੁੰਚਣ ਬਾਰੇ ਦੱਸਿਆ ਗਿਆ। ਅਸੀਂ ਐਤਵਾਰ ਨੂੰ 11 ਕੁ ਵਜੇ ਘਟਨਾਵਾਂ ਵਾਲੇ ਘਰ ਪਹੁੰਚੇ। ਦੁਬਾਰਾ ਸਾਰੇ ਮੈਂਬਰਾਂ ਨਾਲ ਗੱਲਬਾਤ ਕੀਤੀ ਅਤੇ ਉਸੇ ਸਿੱਟੇ 'ਤੇ ਹੀ ਪਹੁੰਚੇ ਕਿ ਘਟਨਾਵਾਂ ਤਾਂ ਸ਼ਿੰਦਰ ਕੌਰ ਹੀ ਕਰਦੀ ਹੈ। ਫਿਰ ਉਸਨੂੰ ਘਟਨਾਵਾਂ ਵਾਪਰਨ ਨਾਲ ਉਸਦੀ ਹਾਜ਼ਰੀ ਅਤੇ ਕੁਝ ਹੋਰ ਸਬੂਤਾਂ ਦੇ ਆਧਾਰ 'ਤੇ ਗੱਲਬਾਤ ਕੀਤੀ ਅਤੇ ਕਿਹਾ ਕਿ ਇਹ ਸਾਰਾ ਕੁਝ ਉਸ ਦੁਆਰਾ ਹੀ ਕੀਤਾ ਜਾਂਦਾ ਹੈ। ਕੁੱਝ ਹੋਰ ਕੇਸਾਂ ਦੀਆਂ ਉਦਾਹਰਣਾਂ ਦੇ ਕੇ ਵੀ ਉਸਨੂੰ ਅਜਿਹੀਆਂ ਘਟਨਾਵਾਂ ਵਾਪਰਨ ਬਾਰੇ ਦੱਸਿਆ ਗਿਆ। ਉਸਨੇ ਦੋ ਤਿੰਨ ਘਟਨਾਵਾਂ ਗਿਣਾਈਆਂ ਕਿ ਉਹ ਉਸ ਸਮੇਂ ਪੇਕੇ ਗਈ ਹੋਈ ਸੀ ਜਦੋਂ ਘਰ ਵਿਚ ਇਹ ਵਾਪਰੀਆਂ। ਜਦੋਂ ਉਸ ਨੂੰ ਸਮਝਾਇਆ ਕਿ ਇਹ ਘਟਨਾਵਾਂ ਉਸ ਨੇ ਪੇਕੇ ਜਾਣ ਤੋਂ ਪਹਿਲਾਂ ਹੀ ਕੀਤੀਆਂ ਸਨ ਪਰ ਪਰਿਵਾਰ ਵਾਲਿਆਂ ਨੂੰ ਇਸ ਦਾ ਪਤਾ ਬਾਅਦ ਵਿਚ ਲੱਗਾ। ਸਾਰਿਆਂ ਪਾਸਿਆਂ ਤੋਂ ਕੋਈ ਬਚਾਅ ਨਾ ਹੁੰਦਾ ਵੇਖ ਕੇ ਉਸ ਨੇ ਇਹ ਮੰਨਿਆ ਕਿ ਘਟਨਾਵਾਂ ਤਾਂ ਮੇਰੇ ਕੋਲੋਂ ਹੀ ਹੋ ਜਾਂਦੀਆਂ ਹਨ। ਜਦੋਂ ਉਸਨੂੰ ਕਾਰਨ ਪੁੱਛਿਆ ਗਿਆ ਕਿ ਤੂੰ ਅਜਿਹਾ ਕਿਉਂ ਕੀਤਾ ਤਾਂ ਉਸ ਨੇ ਕਿਹਾ ਕਿ ਮੇਰਾ 50 ਹਜ਼ਾਰ ਰੁਪਈਆ ਘਰਦਿਆਂ ਨੇ ਜ਼ਮੀਨ ਖਰੀਦਣ ਵੇਲੇ ਵਰਤਿਆ ਹੈ, ਮੈਨੂੰ ਅੱਜ ਤੱਕ ਵਾਪਸ ਨਹੀਂ ਕੀਤਾ, ਜਿਸਦਾ ਮੇਰੇ ਤਾਂ ਮਨ 'ਤੇ ਭਾਰ ਰਹਿੰਦਾ ਹੈ। ਮੈਨੂੰ ਤਾਂ ਕੁੱਝ ਪਤਾ ਨਹੀਂ ਲਗਦਾ ਕਿ ਕੀ ਹੋਈ ਜਾਂਦਾ? ਉਸ ਨੂੰ ਕਿਹਾ ਕਿ ਜੇਕਰ ਤੇਰੇ ਪੈਸੇ ਤੈਨੂੰ ਵਾਪਸ ਮਿਲ ਜਾਣ ਤਾਂ ਕੀ ਫਿਰ ਤੇਰੇ ਮਨ ਦਾ ਭਾਰ ਲਹਿ ਜਾਵੇਗਾ। ਉਸਦਾ ਜਵਾਬ ਸੀ ਕਿ ਹਾਂ ਲਹਿ ਜਾਵੇਗਾ। ਫੇਰ ਤਾਂ ਘਰ ਵਿਚ ਹੋ ਰਹੀਆਂ ਸਾਰੀਆਂ ਘਟਨਾਵਾਂ ਬੰਦ ਹੋਣਗੀਆਂ ਤਾਂ ਉਸ ਨੇ ਕਿਹਾ ਕਿ ਜਦੋਂ ਬੰਦੇ ਦਾ ਮਨ ਹੀ ਠੀਕ ਹੋਵੇ ਤਾਂ ਫਿਰ ਨੁਕਸਾਨ ਕਾਸਤੋਂ ਹੋਵੇਗਾ? ਜਦੋਂ ਉਸਨੂੰ ਉਸਦਾ ਆਪਣਾ ਮਹਿੰਗਾ ਸੂਟ ਕੱਟਣ ਬਾਰੇ ਪੁੱਛਿਆ ਤਾਂ ਸ਼ਿੰਦਰ ਨੇ ਕਿਹਾ ਕਿ ਇਹ ਤਾਂ ਮੈਂ ਤਾਂ ਕੱਟਿਆ ਸੀ ਕਿ ਮੇਰੇ 'ਤੇ ਕਿਸੇ ਨੂੰ ਸ਼ੱਕ ਨਾ ਹੋਵੇ। ਜਦੋਂ ਉਸਨੂੰ ਕੱਪੜਿਆਂ ਦੇ ਹੋਰ ਤਰ੍ਹਾਂ ਨਾਲ ਹੀ ਪਾੜਣ ਬਾਰੇ ਪੁੱਛਿਆ ਤਾਂ ਉਸਨੇ ਦੱਸਿਆ ਕਿ ਇਕ ਅਲਮਾਰੀ ਦੀ ਪੱਤੀ ਉੱਖੜੀ ਹੋਈ ਹੈ ਉਸ ਵਿਚ ਫਸਾ ਕੇ ਪਾੜ ਦਿੰਦੀ ਸੀ। ਹੋਰ ਵੀ ਬਹੁਤ ਸਾਰੀਆਂ ਛੋਟੀਆਂ ਮੋਟੀਆਂ ਪਰਿਵਾਰ ਦੀਆਂ ਗੱਲਾਂ ਕਰਕੇ ਆਪਣਾ ਮਨ ਹੌਲਾ ਕੀਤਾ। ਉਸਦੇ ਦੇ ਪੈਸੇ ਉਸਨੂੰ ਵਾਪਸ ਦੁਆਉਣ ਅਤੇ ਉਸਦਾ ਭੇਤ ਗੁਪਤ ਰੱਖਣ ਦਾ ਭਰੋਸਾ ਦੇ ਕੇ ਅਸੀਂ ਸਾਰੇ ਪਰਿਵਾਰ ਨੂੰ ਇਕੱਠਾ ਕੀਤਾ ਅਤੇ ਸੁਸਾਇਟੀ ਬਾਰੇ ਜਾਣਕਾਰੀ ਦੇ ਕੇ, ਅੱਗੇ ਤੋਂ ਘਟਨਾਵਾਂ ਬੰਦ ਹੋਣ ਦਾ ਵਿਸ਼ਵਾਸ਼ ਦੁਆਇਆ ਅਤੇ ਕਿਹਾ ਕਿ ਜਿਹੜੇ ਵੀ ਪੈਸੇ ਜਿਸ ਕਿਸੇ ਤੋਂ ਵੀ ਲੈ ਕੇ ਜ਼ਮੀਨ ਖਰੀਦੀ ਸੀ, ਫਸਲ ਆਈ ਤੋਂ ਉਹ ਵਾਪਸ ਕਰ ਦਿਤੇ ਜਾਣ। ਸਭ ਠੀਕ ਰਹੇਗਾ ਅਤੇ ਅਸੀਂ ਵਾਪਸ ਆ ਗਏ।

☆ ☆ ☆

# ਜੱਗ ਬੀਤੀ ਹੱਡ ਬੀਤੀ

## 1: ਥੱਪੜ ਮਾਰੂ ਬਾਬਾ: ਜੱਗ ਬੀਤੀ:

ਅਸੀਂ 12 ਅਗਸਤ ਨੂੰ ਪੰਜਾਬੀ ਟ੍ਰਿਬਿਊਨ ਵਿਚ ਲੱਗੀ ਇਹ ਖਬਰ ਪੜੀ ਸੀ ਕਿ ਥੱਪੜ ਮਾਰ ਕੇ ਇਲਾਜ ਕਰਨ ਵਾਲਾ ਬਾਬਾ ਤਰਕਸ਼ੀਲਾਂ ਦੇ ਢਹੇ ਚੜਿਆ। ਹੁਣ ਸਾਨੂੰ ਇਸੀ ਨਕਸਲ ਦਾ, ਇਸੀ ਕਰਤੂਤ ਦਾ ਇਕ ਬਾਬਾ ਰੋਪੜ ਸ਼ਹਿਰ ਦੇ ਪਿੰਡ ਹਵੇਲੀ ਵਿਚ ਪਤਾ ਲੱਗਾ ਹੈ।

**ਲਓ, ਹੁਣ ਇਕ ਮਰੀਜ਼ ਜ਼ਰੀਏ ਉਸਦੇ ਅੰਗ ਸੰਗ ਜਾਣਕਾਰੀ ਪ੍ਰਾਪਤ ਕਰੋ:**

ਰੋਪੜ ਸ਼ਹਿਰ ਵਿਚ ਹਵੇਲੀ ਰੋਡ ਉਤੇ ਡਾਕਟਰ ਗਰੇਵਾਲ ਹੋਮੋਪੈਥੀ ਕਲੀਨਿਕ ਹੈ। ਇਕ ਦਿਨ ਦੀ ਗੱਲ ਇਕ ਮਰੀਜ਼ ਡਾਕਟਰ ਪਾਸੋਂ ਦਵਾਈ ਲੈਣ ਲਈ ਆਈ। ਇਤਫਾਕਵਸ ਡਾਕਟਰ ਸਾਹਿਬ ਦਾ ਪਿਤਾ ਕਾਮਰੇਡ ਹਰਦਿਆਲ ਸਿੰਘ ਵੀ ਉਥੇ ਆ ਗਿਆ। ਜਦੋਂ ਡਾਕਟਰ ਸਾਹਿਬ ਉਸ ਔਰਤ ਦੀ ਦਵਾਈ ਤਿਆਰ ਕਰਨ ਵਿਚ ਰੁੱਝ ਗਏ ਤਾਂ ਦੁਖੀ ਮਰੀਜ਼ ਨੇ ਕਾਮਰੇਡ ਬਾਬਾ ਨੂੰ ਸਿਆਣਾ ਸਮਝਕੇ ਉਸ ਪਾਸ ਆਪਣਾ ਦੁੱਖ ਇੰਜ ਰੋਣਾ ਸ਼ੁਰੂ ਕੀਤ:

ਬਾਬਾ ਜੀ ਉਸਦੇ ਤਾਂ ਗੋਡੇ ਦੁਖਣ ਤੋਂ ਨੀਂ ਹਟਦੇ। ਬਾਬਾ ਜੀ ਨੇ ਕਿਹਾ ਕਿ ਭਾਈਬੀਬਾ ਉਹ ਆਪਣਾ ਇਲਾਜ ਕਰਵਾਏ ਤੇ ਸੈਰ ਕਰਿਆ ਕਰੇ। ਉਸ ਨੌਜਵਾਨ ਔਰਤ ਨੇ ਕਿਹਾ ਕਿ ਇਲਾਜ ਤਾਂ ਕਰਵਾਉਂਦਾ ਹਾੀ ਹੈ ਸਗੋਂ ਇਸ ਤੋਂ ਵੱਧ ਉਹ ਗੁਰਦੁਆਰੇ ਜਾ ਕੇ ਮੱਥਾ ਪੂਰੀ ਸ਼ਰਧਾ ਨਾਲ ਟੇਕਦੀ ਹੈ ਤਾਂ ਜੋ ਗੋਡੇ ਠੀਕ ਠਾਕ ਹੋ ਜਾਣ। ਇਸਦੇ ਲਈ ਉਹ ਸੁੱਖਾਂ ਵੀ ਸੁਖਦੀ ਹੈ। ਉਸਨੇ ਅੱਗੇ ਦੱਸਿਆ ਕਿ ਪਿਛਲੇ ਮਹੀਨੇ ਉਹ ਕਿਸੇ ਦੇ ਕਹੇ ਲੱਗ ਕੇ ਹਵੇਲੀ ਪਿੰਡ ਕਿਸੇ ਬਾਬੇ ਤੋਂ ਥੱਪੜ ਵੀ ਖਾ ਚੁੱਕੀ ਹੈ, ਪਰ ਬਣਿਆ ਫੇਰ ਵੀ ਕੁਝ ਨਹੀਂ ਹੈ।

ਕਾਮਰੇਡ ਬਾਬੇ ਨੇ ਪੁੱਛਿਆ ਕਿ ਉਹ ਇਹ ਡਫਾਂਗ ਕਿਵੇਂ ਕਰਦਾ ਹੈ? ਔਰਤ ਨੇ ਦੱਸਿਆ ਕਿ ਉਸਨੂੰ ਕਿਹਾ ਗਿਆ ਸੀ ਕਿ ਉਹ ਨੀਲੇ ਆਕਾਸ਼ ਵੱਲ ਨੂੰ ਤੱਕੇ। ਉਹ ਸਹਿਜ ਸੁਭਾਅ ਦੇਖਣ ਲੱਗ ਪਈ ਤਦੇ ਬਾਬੇ ਨੇ ਉਸਦੇ ਮੂੰਹ ਉਤੇ ਕਾੜ ਕਰਦਾ ਥੱਪੜ ਜੜ ਦਿੱਤਾ ਤੇ ਹੁਕਮ ਵਰਗੇ ਲਹਿਜੇ ਵਿਚ ਕਿਹਾ ਜਾਹ ਬੀਬੀ, ਹੁਣ ਤੂੰ ਠੀਕ ਹੋਜੇਂਗੀ।

ਕਾਮਰੇਡ ਬਾਬਾ ਜੀ ਨੇ ਉਸਨੂੰ ਹਸਦੇ ਹੋਏ ਵਿਅੰਗ ਨਾਲ ਕਿਹਾ ਕਿ ਭਾਈ ਬੀਬਾ, ਤੁਸੀਂ ਲੋਕ ਸਮਝਦੇ ਨੀਂ ਹੈਗੇ। ਉਸਨੇ ਕਿਹੜਾ ਥੱਪੜ ਬਿਮਾਰੀ ਹਟਾਉਣ ਲਈ ਮਾਰਿਆ ਹੈ। ਉਸਨੇ ਤਾਂ ਥੱਪੜ ਇਸ ਲਈ ਮਾਰਿਆ ਹੈ ਕਿ ਮੂਰਖ ਲੋਕੋ ਤੁਸੀਂ ਥੱਪੜ ਖਾਣ ਦੇ ਹੱਕਦਾਰ ਹੋ। ਉਸਦੇ ਪਾਸ ਤਾਂ ਕੁੱਝ ਵੀ ਇਲਾਜ ਲਈ ਨਹੀਂ ਹੈ। ਇਸ ਲਈ ਆਰਾਮ ਨਾਲ ਆਪਦੇ ਘਰੀਂ ਜਾਓ। ਉਸਨੇ ਤਾਂ ਤੁਹਾਨੂੰ ਇੱਕ ਸਬਕ ਦਿੱਤਾ ਹੈ ਕਿ ਬਾਬਿਆਂ ਬੂਬਿਆਂ ਪਾਸ ਕੁੱਝ ਨਹੀਂ ਹੁੰਦਾ। ਕਾਮਰੇਡ ਨੇ ਕਿਹਾ ਕਿ ਸੁਣ ਬੀਬਾ, ਤੂੰ ਇਲਾਜ ਲਈ ਤਿੰਨ ਬੇੜੀਆਂ ਉਤੇ ਸਵਾਰ ਹੋ ਗਈ ਹੈਂ:

1: ਪਹਿਲੀ ਬੇੜੀ ਮਨ ਦੇ ਢਾਰਸ ਲਈ ਤਾਂ ਠੀਕ ਹੈ ਪਰ ਇਲਾਜ ਲਈ ਨਹੀਂ।

2: ਦੂਜੀ ਬੇੜੀ ਸਰਾਸਰ ਗਲਤ ਹੈ।

3: ਤੀਜੀ ਬੇੜੀ ਦਾ ਰਸਤਾ ਠੀਕ ਹੈ। ਜੇ ਇੱਕ ਵਿਧੀ ਨਾਲ ਇਲਾਜ ਨਹੀਂ ਹੁੰਦਾ ਤਾਂ ਦੂਜੀ ਵਿਧੀ, ਫੇਰ ਤੀਜੀ ਵਿਧੀ ਜਾਂ ਚੌਣੀ ਵਰਤੀ ਜਾ ਸਕਦੀ ਹੈ। ਜੇ ਕੋਈ ਇਲਾਜ ਵੀ ਕੰਮ ਨਹੀਂ ਕਰਦਾ ਤਾਂ ਸਿਰਫ ਲੰਬੀਆਂ ਸੈਰਾਂ ਹੀ ਕਰੋ। ਹੁਣ ਜੇ ਕੋਈ ਇਲਾਜ ਨਹੀਂ ਵੀ ਬਣਦਾ ਤਾਂ ਇਸਦਾ ਮਤਲਬ ਇਹ ਤਾਂ ਨਹੀਂ ਹੈ ਕਿ ਅਸੀਂ ਗਲਤ ਰਸਤਾ ਅਖਤਿਆਰ ਕਰਕੇ ਅਖੌਤੀ ਬੂਬਨੇ ਬਾਬਿਆਂ ਪਾਸ ਘੁੰਮਣ ਲੱਗ ਜਾਈਏ।

ਕਾਮਰੇਡ ਬਾਬਾ ਜੀ ਨੇ ਦੁਬਾਰਾ ਹਾਸੇ ਹਾਸੇ ਵਿਚ ਨੌਜਵਾਨ ਖੂਬਸੂਰਤ ਔਰਤ ਨੂੰ ਕਿਹਾ ਕਿ ਭਾਈ ਬੀਬਾ ਤੂੰ ਦੇਖਣ ਪਾਖਣ ਨੂੰ ਪੜ੍ਹੀ ਲਿਖੀ ਜਾਪਦੀ ਹੈਂ ਫੇਰ ਕਿਵੇਂ ਇਸਮੱਕੜ ਜਾਲ ਵਿਚ ਫਸ ਗਈ? ਬਾਬਾ ਜੀ ਨੇ ਫਿਰ ਕਿਹਾ ਕਿ ਉਹ ਸੁੱਖ ਨਾਲ ਤਕੜੀ ਹੈ ਜਦੋਸਂ ਉਸਨੇ ਤੇਰੇ ਥੱਪੜ ਮਾਰਿਆ ਸੀ ਤੂੰ ਵੀ ਉਸੇ ਸਮੇਂ ਪੂਰੇ ਜ਼ੋਰ ਨਾਲ ਉਸਦੇ ਬੁਥਾੜ 'ਤੇ ਮੋੜਵਾਂ ਥੱਪੜ ਮਾਰਨਾ ਸੀ। ਅਜਿਹੇ ਲੋਕ ਜਾਂ ਤਾਂ ਝੂਠੀ ਸ਼ੋਹਰਤ ਦੇ ਭੁੱਖੇ ਹੁੰਦੇ ਹਨ ਜਾਂ ਫਿਰ ਉਹ ਖੁਦ ਮਾਨਸਿਕ ਰੋਗੀ ਹੁੰਦੇ ਹਨ। ਬੀਬਾ, ਅਜਿਹੇ ਢੋਂਗੀ ਵਿਰੁੱਧ ਤਾਂ ਆਪਣੇ ਘਰ ਵਾਲੇ ਨੂੰ ਨਾਲ ਲੈਕੇ ਥਾਣੇ ਰਪਟ ਦੇਣੀ ਚਾਹੀਦੀ ਹੈ ਤਾਂ ਜੋ ਉਸ ਪਖੰਡੀ ਦੇ ਹੋਸ਼ ਹਵਾਸ ਟਿਕਾਣੇ ਆ ਸਕਣ ਕਿ ਕਿਵੇਂ ਗਿਾਨੀ ਔਰਤ ਉਤੇ ਹੱਥ ਚੁੱਕੀਦਾ ਹੈ? ਔਰਤ ਕੁੱਝ ਨਾ ਬੋਲੀ ਪਰ ਸੋਚਾਂ ਦੇ ਡੂੰਘੇ ਸਮੁੰਦਰ ਵਿਚ ਡੁੱਬੀ ਹੋਈ ਸੀ।

**...ਪਵਨ ਕੁਮਾਰ ਰੱਤੋਂ, ਸਕੱਤਰ, ਰੋਪੜ ਇਕਾਈ**

## 2: ਮੈਂ ਤਰਕਸ਼ੀਲ ਕਿਵੇਂ ਬਣਿਆ:

ਅਨਪੜ੍ਹਤਾ ਕਾਰਨ ਘਰ ਵਿਚ ਅੰਧਵਿਸ਼ਵਾਸ਼ ਹੋਣ ਕਰਕੇ ਮੇਰਾ ਵੀ ਵਿਸ਼ਵਾਸ਼ ਦੇਵੀ-ਦੇਵਤਿਆਂ ਵਿਚ ਬਣਿਆ ਹੋਇਆ ਸੀ। ਬਚਪਨ ਤੋਂ ਵਿਸ਼ਵਾਸ਼ ਹੋਣ ਕਰਕੇ ਮੈਂ ਇੱਕ ਵਾਰੀ ਆਪਣੇ ਹੀ ਪਿੰਡ ਵਿਚ ਮਲੇਰਕਟਲੇ ਦੀ ਚੌਂਕੀ ਲਾਉਣ ਵਾਲਿਆਂ ਕੋਲ ਚਲਾ ਗਿਆ। ਵੀਰਵਾਰ ਦੀਆਂ ਦੋ ਚਾਰ ਚੌਕੀਆਂ ਜਾਣ ਕਰਕੇ ਮੈਂ ਵੀ ਆਪਣੇ ਦਸਵੀਂ ਵਿਚੋਂ ਪਾਸ ਫੇਲ੍ਹ ਬਾਰੇ ਪੁੱਛਣਾ ਚਾਹਿਆ। ਬਾਬੇ ਦੇ ਭਗਤ ਸੁੱਖਾ ਪੀਂਦੇ ਸਨ। ਉਨ੍ਹਾਂ ਨੇ ਥੋੜਾ ਜਿਹਾ ਸੁੱਖਾ ਮੈਨੂੰ ਵੀ ਪਿਲਾ ਦਿੱਤਾ। ਮੈਨੂੰ ਸੁੱਖਾ ਚੜ੍ਹ ਗਿਆ ਤੇ ਮੇਰਾ ਸਿਰ ਚਕਰਾਉਣ ਲੱਗਾ। ਢੋਲਕੀਆਂ ਛੈਣੇ ਦੀ ਮਸਤੀ ਵਿਚ ਸਿਰ ਚਕਰਾਉਣ ਨਾਲ ਉਨ੍ਹਾਂ ਨੇ ਸੋਚਿਆ ਕਿ ਇਸ ਵਿਚ ਕੋਈ ਓਪਰੀ ਸ਼ੈਅ ਆ ਗਈ। ਇਹ ਸਮੇਂ ਉਹਨਾਂ ਨੇ ਮੈਨੂੰ ਬੁਰੀ ਤਰ੍ਹਾਂ ਕੁੱਟਿਆ ਤੇ ਮੈਂ ਬੇਹੋਸ਼ ਹੋ ਗਿਆ। ਬੇਹੋਸ਼ੀ ਦੀ ਹਾਲਤ ਵਿਚ ਉਹ ਮੈਨੂੰ ਘਰ ਛੱਡ ਗਏ। ਆਪ ਸਵੇਰ ਹੁੰਦੇ ਸਾਰ ਹੀ ਸਾਰੇ ਭੱਜ ਗਏ। ਦੋ ਚਾਰ ਦਿਨ ਘਰ ਨਹੀਂ ਆਏ। ਉਸ ਦਿਨ ਤੋਂ ਇਨ੍ਹਾਂ ਸਭ ਚੀਜ਼ਾਂ ਤੋਂ ਮੇਰਾ ਵਿਸ਼ਵਾਸ਼ ਉੱਡ ਗਿਆ। ਅਚਾਨਕ ਇੱਕ ਦੋਸਤ ਨਾਲ ਮੁਲਾਕਾਤ ਹੋਈ ਜੋ ਤਰਕਸ਼ੀਲ ਮੈਂਬਰ ਸੀ। ਉਸਨੇ ਮੈਨੂੰ ਤਰਕਸ਼ੀਲ ਰਸਾਲਾ ਪੜ੍ਹਨ ਲਈ ਦਿੱਤਾ। ਮੈਂ ਰਸਾਲਾ ਪੜ੍ਹਿਆ, ਮੈਨੂੰ ਬਹੁਤ ਵਧੀਆ ਲੱਗਾ। ਮੈਂ ਹੁਣ ਤਰਕਸ਼ੀਲ ਰਸਾਲੇ ਤੇ ਕਿਤਾਬਾਂ ਪੜ੍ਹਦਾ ਹਾਂ ਤੇ ਮੈਂ ਤਰਕਸ਼ੀਲ ਸੁਸਾਇਟੀ ਦਾ ਮੈਂਬਰ ਹਾਂ। ਮੈਂ ਆਪਣੇ ਉਸ ਦੋਸਤ ਦਾ ਧੰਨਵਾਦੀ ਹਾਂ ਜਿਸਨੇ ਮੈਨੂੰ ਤਅੰਧਵਿਸ਼ਵਾਸ਼ 'ਚੋਂ ਕੱਢਕੇ ਸਹੀ ਰਸਤੇ 'ਤੇ ਵਿਗਿਆਨਕ ਸੋਚ ਨਾਲ ਜੋੜ ਦਿੱਤਾ। **...ਸਿਕੰਦਰ ਸਿੰਘ, ਪਿੰਡ ਚੰਦਭਾਨ, ਫਰੀਦਕੋਟ**

**(ਸਫਾ 20 ਦੀ ਬਾਕੀ)**

ਤੁਸੀਂ ਆਪਣੇ ਆਪ ਨਾਲ ਤੇ ਦੂਸਰਿਆਂ ਨਾਲ ਝੂਠ ਬੋਲ ਰਹੇ ਹੋ ਤੇ ਧੋਖਾ ਦੇ ਰਹੇ ਹੋ। ਹਮੇਸ਼ਾ ਸੱਚ ਲਈ ਮੁਆਫੀ ਮੰਗੋ। ਨਿਰਾਸ਼ਾਵਾਦੀ ਲੋਕ ਹਮੇਸ਼ਾ ਆਪਣੀ ਕਿਸਮਤ ਨੂੰ ਦੋਸ਼ ਦਿੰਦੇ ਹਨ। ਕਿਸੇ ਵੀ ਮੁਸੀਬਤ 'ਤੇ ਔੜ ਸਮੇਂ ਇਸ ਤਰ੍ਹਾਂ ਕਰਨ ਨਾਲ ਉਹ ਹੋਰ ਨਿਰਾਸ਼ਾਵਾਦੀ ਬਣ ਜਾਂਦੇ ਹਨ ਜੋ ਸਿਹਤ ਅਤੇ ਸਮਾਜ ਲਈ ਹਾਨੀਕਾਰਕ ਹੈ। ਕਈ ਵਾਰ ਜ਼ਬਰਦਸਤੀ ਵੀ ਸਾਨੂੰ ਮਜ਼ਬੂਰ ਕੀਤਾ ਜਾਂਦਾ ਹੈ ਮੁਆਫੀ ਮੰਗਣ ਲਈ, ਜਦੋਂ ਕਿ ਅਸੀਂ ਉਸ ਗਲਤੀ ਲਈ ਜ਼ਿੰਮੇਵਾਰ ਨਹੀਂ ਹੁੰਦੇ। ਇਸ ਤਰ੍ਹਾਂ ਮਜ਼ਬੂਰੀ ਵੱਸ ਮੁਆਫੀ ਮੰਗਣਾ ਕਾਂਇਰਤਾ ਦੀ ਨਿਸ਼ਾਨੀ ਹੈ। ਜੇ ਅਸੀਂ ਸੱਚੇ ਹਾਂ ਤਾਂ ਸੱਚ ਲਈ ਡਟਕੇ ਮੁਕਾਬਲਾ ਕਰਨਾ ਚਾਹੀਦਾ ਹੈ, ਪਰ ਪਿਆਰ ਤੇ ਹਲੀਮੀ ਨਾਲ। ਗੁੱਸਾ ਤੇ ਰੁੱਖਾਪਨ ਬਣਦੇ ਕੰਮ ਵਿਗਾੜ ਦਿੰਦੇ ਹਨ। ਡਾਕਟਰਾਂ ਦੀ ਰਾਇ ਹੈ ਕਿ ਚੰਗਾ,ਤੰਦਰੁਸਤ ਅਤੇ ਸਿਹਤਮੰਦ ਜੀਵਨ ਜਿਉਣ ਲਈ ਸੁਚੱਜੇ ਢੰਗ ਨਾਲ ਗਲਤੀ ਮੰਨਣ ਦੀ ਆਦਤ ਪਾਓ, ਜਿਸ ਨਾਲ ਸਾਨੂੰ ਵੀ ਰਾਹਤ ਮਿਲੇ ਤੇ ਜਿਸਤੋਂ ਮੁਆਫੀ ਮੰਗ ਰਹੇ ਹੋ ਉਸਨੂੰ ਵੀ ਖੁਸ਼ੀ ਮਹਿਸੂਸ ਹੋਵੇ। ਇਹ ਇਕ ਅਜਿਹੀ ਕਲਾ ਹੈ ਜੋ ਸਾਡੇ ਜੀਵਨ ਨੂੰ ਖੁਸ਼ੀਆਂ ਅਤੇ ਚਾਨਣ ਨਾਲ ਭਰ ਦਿੰਦੀ ਹੈ, ਬੱਸ ਇਸ ਲਈ ਥੋੜੀ ਦਲੇਰੀ ਪਰ ਨਿਮਰਤਾ ਦੀ ਲੋੜ ਹੈ। ਪ੍ਰੰਤੂ ਸਿਆਣੇ ਲੋਕਾਂ ਦੀ ਸਲਾਹ ਹੈ ਕਿ ਕੋਸ਼ਿਸ਼ ਕਰੋ ਕਿ ਗਲਤੀ ਹੋਵੇ ਹੀ ਨਾ ਅਤੇ ਸੁਘੜ ਸਿਆਣੇ ਮਨੁੱਖ ਅਤੇ ਅਗਾਂਹ ਹੋਰ ਵੀ ਚੰਗਾ ਮਨੁੱਖ ਹੋ ਗੁਜ਼ਰੇ। ☆☆☆

**(ਸਫਾ 15 ਦੀ ਬਾਕੀ )**

ਪਿਛਲੇ ਸਾਲ ਦੀਵਾਲੀ ਉਪਰੰਤ ਆਏ ਇੱਕ ਗੈਰ ਸਰਕਾਰੀ ਸਰਵੇਖਣ ਅਨੁਸਾਰ ਅਸੀਂ ਪੰਜਾਬ ਵਿਚ ਤਕਰੀਬਨ 150 ਕਰੋੜ ਰੁਪਏ ਦੇ ਪਟਾਕਿਆਂ ਨੂੰ ਅੱਗ ਲਗਾਈ ਜਿਨ੍ਹਾਂ ਦੀ ਖੁਸ਼ੀ ਤਾਂ ਚੰਦ ਪਲ ਦੀ ਸੀ ਪਰ ਵਿਨਾਸ਼ ਨਿਰੰਤਰ ਜਾਰੀ ਰਹਿਣ ਲਈ ਇਹ ਅੱਗ ਕਾਰਕ ਸਿੱਧ ਹੋਈ। ਲੋਕਾਂ ਦੀ ਜੇਬ ਦਾ ਇਹ ਪੈਸਾ ਜੇ ਕਿਸੇ ਡੈਮ ਉਸਾਰੀ ਤੇ ਲਗਾ ਦਿੱਤਾ ਜਾਂਦਾ ਤਾਂ ਪੰਜਾਬ ਊਰਜਾ ਪੱਖੋਂ ਸਵੈ ਨਿਰਭਰ ਰਾਜ ਬਣ ਜਾਂਦਾ। ਇਹੋ ਕਾਰਨ ਹੈ ਕਿ ਊਰਜਾ ਦੇ ਸੰਦਰਭ ਵਿਚ ਵੀ ਇਸ ਤਿਉਹਾਰ ਦੀ ਆਪਣੀ ਇੱਕ ਅਹਿਮ ਮਹੱਤਤਾ ਹੈ। ਚਾਰੇ ਪਾਸੇ ਧਾਰਮਿਕ, ਸਭਿਆਚਾਰਕ ਅਤੇ ਘਰੇਲੂ ਖਿੱਤਿਆਂ ਵਿਚ ਬਿਜਲੀ ਨਾਲ ਚੱਲਣ ਵਾਲੇ ਲਾਟੂ ਅਤੇ ਲੜੀਆਂ ਜਿੱਦ-ਬਹਿਸ ਵਿਚ ਇੱਕ ਤੋਂ ਇੱਕ ਚੜ੍ਹਦੀਆਂ ਲਗਾਈਆਂ ਜਾਂਦੀਆਂ ਹਨ। ਰਾਤ ਨੂੰ ਸੁੱਤੇ ਹੋਏ ਵੀ ਸਾਰੇ ਘਰ ਦੀਆਂ ਲਾਈਟਾਂ ਜਗਾ ਕੇ ਰੱਖੀਆਂ ਜਾਂਦੀਆਂ ਹਨ। ਇਕੋ ਦਿਨ ਵਿਚ ਕਰੋੜਾਂ ਰੁਪਏ ਦੀ ਬਿਜਲੀ ਅਜਾਈਂ ਫੂਕ ਦਿੱਤੀ ਜਾਂਦੀ ਹੈ ਜ - ਕਿ ਬਿਜਲੀ ਪੈਦਾਵਾਰ ਦੇ ਪੱਖੋਂ ਅਸੀਂ ਅਜੇ ਗੁਆਂਢੀ ਰਾਜਾਂ ਤੇ ਨਿਰਭਰ ਕਰ ਰਹੇ ਹਾਂ।

ਪ੍ਰੰਤੂ ਪਿਛਲੇ ਦੋ ਸਾਲਾਂ ਤੋਂ ਦਿੱਲੀ ਵਿਚ ਗੈਰ ਸਰਕਾਰੀ ਅਤੇ ਸਰਕਾਰੀ ਜਥੇਬੰਦੀਆਂ ਵੱਲੋਂ ਇਸ ਕੋਹੜ ਵਿਰੁੱਧ ਛੇੜੀ ਮੁਹਿੰਮ, ਜਿਸ ਵਿਚ ਉਨ੍ਹਾਂ ਸਕੂਲਾਂ, ਕਾਲਜਾਂ ਦੇ ਵਿਦਿਆਰਥੀਆਂ ਨੂੰ ਉਚੇਚੇ ਤੌਰ ਤੇ ਹਿੱਸਾ ਬਣਾਇਆ ਹੈ, ਨੇ ਰੰਗ ਦਿਖਾਉਣਾ ਸ਼ੁਰੂ ਕੀਤਾ ਹੈ। ਦਿੱਲੀ ਦੀ ਦੀਵਾਲੀ ਹੁਣ ਵਾਤਾਵਰਨ ਪੱਖੀ ਹੁੰਦੀ ਜਾ ਰਹੀ ਹੈ ਅਤੇ ਉਮੀਦ ਹੈ ਕਿ ਜੇ ਇਸੇ ਤਰ੍ਹਾਂ ਮੁਹਿੰਮ ਵਿੱਢੀ ਰਹੀ ਤਾਂ ਬੱਚੇ ਆਪਣੇ-ਆਪ ਪਟਾਖਿਆਂ ਤੋਂ ਪਾਸਾ ਵੱਟ ਲੈਣਗੇ।

ਪੰਜਾਬ ਸਰਕਾਰ ਨੂੰ ਵੀ ਇਸ ਦਿਸ਼ਾ ਵਿਚ ਪਹਿਲ ਕਦਮੀ ਕਰਨੀ ਚਾਹੀਦੀ ਹੈ। ਪ੍ਰਚਾਰ ਅਤੇ ਪ੍ਰਸਾਰ ਮਾਧਿਅਮਾਂ ਰਾਹੀਂ ਪਟਾਖਿਆਂ ਦੇ ਮਾਰੂ ਪ੍ਰਭਾਵਾਂ ਨੂੰ ਵਾਤਾਵਰਣ ਨਾਲ ਜੋੜਕੇ ਲੋਕਾਂ ਨੂੰ ਜਾਣੂ ਕਰਵਾਉਣਾ ਚਾਹੀਦਾ ਹੈ। ਦੇਸ਼ ਵਿਚ ਪਟਾਖੇ ਬਣਾਉਣ ਦੇ ਟਰੇਡ ਵਿਚ ਜੁੜੇ ਲੱਖਾਂ ਬੱਚਾ ਮਜ਼ਦੂਰ, ਜੋ ਅੱਗ ਦੇ ਅੰਬਾਰਾਂ ਤੇ ਬੈਠੇ ਹਨ, ਨੂੰ ਇਸ ਟਰੇਡ ਤੋਂ ਮੁਕਤੀ ਦਿਲਵਾਉਣ ਲਈ ਯੋਜਨਾ ਉਲੀਕਣੀ ਚਾਹੀਦੀ ਹੈ। ਈਕੋ-ਕਲੱਬਾਂ ਰਾਹੀਂ ਸਕੂਲਾਂ, ਕਾਲਜਾਂ ਦੇ ਬੱਚਿਆਂ ਨੂੰ ਜੋੜ ਕੇ ਇਕ ਵਿਆਪਕ ਮੁਹਿੰਮ ਦੀ ਵਾਗ ਡੋਰ ਕਿਸੇ ਵਾਤਾਵਰਣ ਪ੍ਰੇਮੀ ਨੂੰ ਜ਼ਰੂਰ ਫੜਾਉਣੀ ਚਾਹੀਦੀ ਹੈ। ਨਹੀਂ ਤਾਂ ਹੋਰ ਕੁਝ ਸਾਲਾਂ ਬਾਅਦ ਇਹ ਦੀਵਾਲੀ ਬੁੱਝਦੇ ਦੀਵਿਆਂ ਦੇ ਲੇਖੇ ਲੱਗਦੀ ਨਜ਼ਰ ਆਵੇਗੀ ਅਤੇ ਸੁਰਜੀਤ ਪਾਤਰ ਦੀਆਂ ਇਹ ਸਤਰਾਂ ਸੱਚੀਆਂ ਸਿੱਧ ਹੋਣਗੀਆਂ:

"ਜੇ ਹਵਾ ਇਹ ਰਹੀ, ਕਬਰਾਂ ਉਤੇ ਤਾਂ ਕੀ,
ਸਭ ਘਰਾਂ ਦੇ ਵੀ ਦੀਵੇ, ਬੁੱਝ ਰਹਿਣਗੇ।"

ਸਹਾਇਕ ਵਿਗਿਆਨਕ ਅਫਸਰ,
ਪ੍ਰਦੂਸ਼ਣ ਰੋਕਥਾਮ ਬੋਰਡ,ਪਟਿਆਲਾ।

☆☆☆

**(ਸਫਾ 19 ਦੀ ਬਾਕੀ)**

ਬੱਚੇ ਦੀ ਸਹਇਤਾ ਲੈਂਦੇ ਹਨ। ਇਸਦੇ ਨਾਲ ਹੀ ਏਥੇ ਇਕ ਹੋਰ ਬੜੀ ਹੀ ਅਹਿਮ ਗੱਲ ਕਰਨ ਯੋਗ ਹੈ ਕਿ ਜੇਕਰ ਹਜ਼ਰਾਇਤ ਕੱਢਣ ਵਾਲੇ ਪਖੰਡੀ ਲੋਕ ਹੀ ਚੋਰਾਂ, ਡਾਕੂਆਂ ਆਦਿ ਦੀ ਸਹੀ ਜਾਣਕਾਰੀ ਸਮੇਤ ਫੋਟੋ ਦੱਸ ਦੇਣ ਤਾਂ ਸਾਡੇ ਦੇਸ਼ ਵਿਚ ਹੋ ਰਹੇ ਘਪਲਿਆਂ ਦੀ ਜਾਂਚ ਪੁਲਿਸ ਜਾਂ ਸੀ.ਬੀ. ਆਈ. ਤੋਂ ਕਰਵਾਉਣ ਦੀ ਕੀ ਜ਼ਰੂਰਤ ਹੈ? ਕਿਸੇ ਹਜ਼ਰਾਇਤ ਕੱਢਣ ਵਾਲੇ ਬਾਬੇ ਕੋਲੋਂ ਹੀ ਹਜ਼ਰਾਇਤ ਦੀ ਸਹਾਇਤਾ ਨਾਲ ਘਪਲਾ ਕਰਨ ਵਾਲੇ ਘਪਲਾਬਾਜ਼ ਬਾਰੇ ਸਹੀ ਜਾਣਕਾਰੀ ਪ੍ਰਾਪਤ ਕੀਤੀ ਜਾ ਸਕਦੀ ਹੈ। ਪਰ ਸੱਚੀ ਗੱਲ ਤਾਂ ਇਹ ਹੈ ਕਿ ਇਸ ਵਿਚ ਰੱਤੀ ਭਰ ਵੀ ਸਚਾਈ ਨਹੀਂ ਹੈ। ਹਜ਼ਰਾਇਤ ਕੱਢਣਾ ਇਕ ਝੂਠ ਹੈ, ਇਕ ਬ੍ਰਕਵਾਸ ਹੈ। ਆਮ ਲੋਕਾਂ ਨੂੰ ਪੁਰਜ਼ੋਰ ਅਪੀਲ ਹੈ ਕਿ ਉਹ ਪਖੰਡੀ ਬਾਬਿਆਂ ਦੀਆਂ ਕੋਝੀਆਂ ਚਾਲਾਂ ਵਿਚ ਨਾ ਆਉਣ ਅਤੇ ਏਹੋ ਜਿਹੇ ਬੇਹੂਦਾ ਅੰਧ-ਵਿਸ਼ਵਾਸ਼ਾਂ ਵਿਚ ਯਕੀਨ ਨਾ ਕਰਨ।

☆☆☆

**(ਸਫਾ 39 ਦੀ ਬਾਕੀ)**

ਕਿ ਧਰਤੀ ਦੀ ਪੇਪੜੀ ਬਣਨ ਲਈ ਸਾਢੇ ਚਾਰ ਅਰਬ ਸਾਲ ਲੱਗੇ। ਇਹ ਗਿਣਤੀ, ਕੁੱਝ ਰੇਡੀਐਕਟਿਵ ਖਣਿਜ ਪਦਾਰਥਾਂ ਦੇ ਗਲਣ ਦੀ ਪ੍ਰਕ੍ਰਿਆ ਦੇ ਅਧਿਐਨ ਕਰਨ ਬਾਅਦ ਕੀਤੀ ਗਈ। ਜਦੋਂ ਲਾਵੇ ਵਿਚੋਂ ਨਿਕਲਿਆ ਪਦਾਰਥ ਠੰਢਾ ਤੇ ਸਖਤ ਹੁੰਦਾ ਹੈ ਇਸ ਵਿਚ ਰੇਡੀਐਕਟਿਵ ਤੱਤ ਰਲ ਜਾਂਦੇ ਹਨ ਇਹ ਤੱਕ ਬੜੀ ਬੱਝਵੀਂ ਰਫਤਾਰ ਨਾਲ ਗਲਦੇ ਹਨ।

☆☆☆

ਤਰਕਸ਼ੀਲ ਲਹਿਰ ਨਾਲ ਹੱਡੀਂ ਹੰਢਾਏ ਪਲਾਂ ਦੀ ਦਾਸਤਾਨ-8

# ਕਥਾ ਸਾਰਕ ਜਾਦੂਗਰ ਸੰਮੇਲਨ ਦੀ

ਰਾਮ ਸਵਰਨ

ਤਰਕਸ਼ੀਲ ਲਹਿਰ ਨੇ ਆਪਣ ਡੇਢ ਦਹਾਕੇ ਦੇ ਸਫਰ ਦੌਰਾਨ ਆਪਣੇ ਵੱਖ-ਵੱਖ ਖੇਤਰਾਂ ਮਸਲਨ ਜਾਦੂ-ਕਲਾ, ਮਾਨਸਿਕ ਰੋਗਾਂ, ਰਹੱਸਮਈ ਜਾਪਦੀਆਂ ਘਟਨਾਵਾਂ ਨੂੰ ਹੱਲ ਕਰਨ, ਪ੍ਰਚਾਰ-ਪ੍ਰਸਾਰ ਲਈ ਜੁਟਾਏ ਜਾਂਦੇ ਯਤਨਾਂ ਵਿਚ ਵਿਚਰਦਿਆਂ ਅਨੇਕਾਂ ਤਜਰਬੇ ਹੰਢਾਏ ਹਨ। ਮੁਢਲੇ ਦੌਰ ਵਿਚ ਕੋਈ ਟਰੇਨਿੰਗ ਨਾ ਹੋਣ ਕਰਕੇ ਡਾ. ਅਬਰਾਹਮ ਟੀ. ਕਾਵੂਰ ਦੁਆਰਾ ਕੀਤੇ ਤਜਰਬਿਆਂ ਦੀ ਰੌਸ਼ਨੀ ਵਿਚ ਹੀ ਆਪਣੇ ਸਿਦਕ ਤੇ ਦ੍ਰਿੜਤਾ ਸਹਾਰੇ ਹੀ ਪਰਖ ਪੜਚੋਲ ਨਾਲ ਅਨੇਕਾਂ ਪ੍ਰਾਪਤੀਆਂ ਕੀਤੀਆਂ। ਲਹਿਰ ਦੇ ਅੰਗ-ਸੰਗ ਹੋਕੇ ਤੁਰੇ ਆਗੂਆਂ ਨੇ ਆਪਣੇ ਯਤਨਾਂ ਨਾਲ ਹਰ ਖੇਤਰ ਵਿਚ ਹੀ ਸਫਲਤਾ ਹਾਸਲ ਕੀਤੀ। ਤਰਕਸ਼ੀਲਤਾ ਦੇ ਪ੍ਰਚਾਰ ਲਈ ਜਾਦੂ-ਕਲਾ ਦੇ ਸਹਾਰੇ ਸਕੂਲਾਂ, ਜਨਤਕ ਥਾਵਾਂ, ਪੇਂਡੂ ਮੇਲਿਆਂ ਤੇ ਬਜਾਰਾਂ ਆਦਿ ਵਿਚ ਆਪਣੀ ਗੱਲ ਕਹਿਣ ਦਾ ਤਜਰਬਾ ਆਪਣੇ ਆਪ ਵਿਚ ਬੜਾ ਦਿਲਚੱਸਪ ਹੈ। ਜਾਦੂ ਦੇ ਭੇਦਾਂ ਨੂੰ ਜਾਨਣ, ਸਮਝਣ ਤੇ ਵੇਖਣ ਲਈ ਅਸੀਂ ਅਗਸਤ 1993 ਵਿਚ ਅੰਤਰ-ਰਾਸ਼ਟਰੀ ਕਾਨਫਰੰਸ ਵਿਚ ਸ਼ਮੂਲੀਅਤ ਕੀਤੀ ਜਿਹੜੀ ਉੱਤਰੀ ਸਭਿਆਚਾਰਕ ਕੇਂਦਰ ਵੱਲੋਂ ਹਰਿਆਣਾ ਦੇ ਸ਼ਹਿਰ ਯਮੁਨਾਨਗਰ ਵਿਖੇ ਕਰਵਾਈ ਗਈ।

ਸਾਰਕ ਦੇਸ਼ਾਂ ਦੇ ਇਸ ਜਾਦੂਗਰ ਸੰਮੇਲਨ ਵਿਚ ਬੰਗਲਾ ਦੇਸ਼, ਪਾਕਿਸਤਾਨ, ਤਿੱਬਤ, ਨੇਪਾਲ, ਸ੍ਰੀ ਲੰਕਾ ਆਦਿ ਦੇਸ਼ਾਂ ਤੋਂ ਇਲਾਵਾ ਭਾਰਤ ਦੇ ਵੱਖ ਵੱਖ ਰਾਜਾਂ ਤੋ ਨਾਮਵਰ ਜਾਦੂਗਰ ਸ਼ਾਮਲ ਹੋਏ। ਸੁਸਾਇਟੀ ਵੱਲੋਂ ਅਸੀਂ ਸੂਬਾ ਪ੍ਰਧਾਨ ਕ੍ਰਿਸ਼ਨ ਬਰਗਾੜੀ, ਰਜਿੰਦਰ ਭਦੌੜ, ਬਲਬੀਰ ਸੰਧੂ ਕਲਾਂ, ਰਾਜ ਕੁਮਾਰ ਬਠਿੰਡਾ, ਖੁਸ਼ਵੰਤ ਬਰਗਾੜੀਤੇ ਮੈਂ ਉਥੇ ਪਹੁੰਚੇ। ਇਸ ਸੰਮੇਲਨ ਵਿਚ ਸੁਸਾਇਟੀ ਵੱਲੋਂ ਸਾਡੀ ਸ਼ਮੂਲੀਅਤ ਉੱਤਰੀ ਸਭਿਆਚਾਰਕ ਕੇਂਦਰ, ਪਟਿਆਲਾ ਦੇ ਸਹਿਯੋਗ ਨਾਲ ਸੰਭਵ ਹੋਈ। ਯਮੁਨਾਨਗਰ ਦੇ ਲੜਕੀਆਂ ਦੇ ਸਰਕਾਰੀ ਕਾਲਿਜ ਵਿਚ ਵੱਖ ਵੱਖ ਦੇਸ਼ਾਂ ਤੋਂ ਆਏ ਜਾਦੂਗਰ ਸੰਮੇਲਨ ਦੇ ਪਹਿਲੇ ਦਿਨ ਆਪੋ ਆਪਣੀ ਰਜਿਸਟਰੇਸ਼ਨ ਕਰਵਾਉਣ ਵਿਚ ਮਸ਼ਰੂਫ ਸਨ। ਚਾਰੇ ਪਾਸੇ ਰੌਣਕ ਤੇ ਖੁਸ਼ੀ ਦਾ ਮਾਹੌਲ ਸੀ। ਜਾਦੂਗਰਾਂ ਦੀ ਜਥੇਬੰਦੀ ਦੇ ਮੈਂਬਰ ਨਾ ਹੋਣ ਕਰਕੇ ਸਾਡੀ ਰਜਿਸਟਰੇਸ਼ਨ ਨਾ ਹੋ ਸਕੀ। ਸਾਡੇ ਨਾਲ ਗਏ ਪਟਿਆਲਾ ਕੇਂਦਰ ਦੇ ਅਧਿਕਾਰੀ ਦੀ ਮੱਦਦ ਨਾਲ ਸ਼ਾਮ ਤੱਕ ਸਾਨੂੰ ਸੰਮੇਲਨ ਵਿਚ ਸ਼ਾਮਲ ਹੋਣ ਲਈ ਹਰੀ ਝੰਡੀ ਮਿਲੀ।

ਸੰਮੇਲਨ ਵਿਚ ਸ਼ਾਮਲ ਜਾਦੂਗਰਾਂ ਲਈ ਪੱਗਾਂ ਵਾਲੇ ਪੰਜਾਬੀਆਂ ਦੀ ਹਾਜ਼ਰੀ ਹੈਰਾਨੀ ਵਾਲੀ ਗੱਲ ਸੀ। ਲਾਅਨ ਵਿੱਚ ਖੜੇ ਉਹ ਆਪਸ ਵਿਚ ਘੁਸਰ-ਮੁਸਰ ਕਰਦੇ;"ਯੇਹ ਸਰਦਾਰ, ਹਮਾਰੀ ਕਿਸੀ ਸੰਸਥਾ ਕੇ ਤੋ ਮੈਂਬਰ ਨਹੀਂ ਹੈ, ਫਿਰ ਇਨਕਾ ਯਹਾਂ ਆਨਾ ਕੈਸੇ ਹੂਆ।" ਪੰਜਾਬ ਵਿਚ ਲੰਮਾ ਸਮਾਂ ਚੱਲੀ ਦਹਿਸ਼ਤਗਰਦੀ ਦੇ ਜ਼ਖਮ ਅਜੇ ਅੱਲੇ ਸਨ ਇਸ ਲਈ ਉਹਨਾਂ ਦੇ ਮਨਾਂ 'ਚ ਪੰਜਾਬੀਆਂ ਬਾਰੇ ਸ਼ੰਕੇ ਮੌਜੂਦ ਸਨ। ਸੰਮੇਲਨ ਵਿਚ ਹਾਜ਼ਰ ਡੈਲੀਗੇਟਾਂ ਦੀ ਰਜਿਸਟਰੇਸ਼ਨ ਤੋਂ ਬਾਅਦ ਸ਼ੁਰੂਆਤ ਹਰਿਆਣਾ ਸਰਕਾਰ ਦੇ ਸਭਿਆਚਾਰਕ ਮਾਮਲਿਆਂ ਬਾਰੇ ਮੰਤਰੀ ਦੇ ਉਦਘਾਟਨੀ ਭਾਸ਼ਨ ਨਾਲ ਹੋਈ। ਫਿਰ ਜਾਦੂ ਕਲਾ ਦੇ ਭਵਿੱਖ ਤੇ ਇਸਦੀ ਸਾਰਥਿਕਤਾ ਸਬੰਧੀ ਵੱਖ- ਵੱਖ ਬੁਲਾਰਿਆਂ ਨੇ ਆਪਣੇ ਵਿਚਾਰ ਰੱਖੇ। ਜਿਸ ਵਿਚ ਵੱਖ- ਵੱਖ ਦੇਸ਼ਾਂ ਤੋਂ ਆਏ ਪ੍ਰਤੀਨਿਧਾਂ ਨੇ ਵੀ ਭਾਗ ਲਿਆ। ਬੁਲਾਰਿਆਂ ਨੇ ਪੁਰਾਤਨ ਸਮੇਂ ਜਾਦੂ ਸਬੰਧੀ ਪਾਏ ਜਾਂਦੇ ਭਰਮ-ਭੁਲੇਖਿਆਂ ਦੀ ਅਸਲੀਅਤ ਦਸਦਿਆਂ ਅਜੋਕੇ ਸਮੇਂ ਵਿਚ ਜਾਦੂ ਦੀ ਸਾਰਥਿਕਤਾ ਤੇ ਇਸ ਕਲਾ ਨੂੰ ਜਿਉਂਦੇ ਰੱਖਣ ਲਈ ਪ੍ਰਭਾਵਸ਼ਾਲੀ ਕਦਮ ਪੁੱਟਣ ਤੇ ਜ਼ੋਰ ਦਿੱਤਾ।

ਸੈਮੀਨਾਰ ਦੇ ਪੰਡਾਲ 'ਚ ਮੂਹਰਲੀ ਕਤਾਰ ਵਿਚ ਬੈਠੇ ਹੋਏ ਅਸੀਂ ਸਾਰਿਆਂ ਦੀ ਨਜ਼ਰਾਂ ਦਾ ਕੇਂਦਰ ਬਣੇ ਹੋਏ ਸਾਂ। ਪੰਜਾਬ ਤੋਂ ਸੰਮੇਲਨ ਵਿਚ ਸ਼ਾਮਲ ਹੋਏ ਜਾਦੂਗਰਾਂ ਨੇ ਉੱਥੇ ਹਾਜ਼ਰ ਡੈਲੀਗੇਟਾਂ ਪਾਸ ਇਹ ਗਲਤ ਤੱਥ ਪੇਸ਼ ਕੀਤਾ ਕਿ ਇਹ ਤਰਕਸ਼ੀਲ ਸੁਸਾਇਟੀ ਵਾਲੇ ਆਪਣੀ ਜਾਦੂ-ਕਲਾ ਨੂੰ ਵਿਗਸਣ ਦੇ ਰਾਹ ਵਿਚ ਰੁਕਾਵਟ ਹਨ। ਸੁਸਾਇਟੀ ਦੇ ਮੈਂਬਰ ਜਾਦੂ ਦੀ ਅਸਲੀਅਤ ਆਮ ਲੋਕਾਂ ਵਿਚ ਦੱਸਕੇ ਆਪਣਾ ਧੰਦਾ ਚੌਪਟ ਕਰ ਰਹੇ ਹਨ। ਅਜਿਹਾ ਪ੍ਰਚਾਰ ਸੁਣਕੇ ਜਾਦੂਗਰਾਂ ਦੇ ਮਨਾਂ 'ਚ ਰੋਸ ਜਾਗਣਾ ਲਾਜ਼ਮੀ ਸੀ। ਜਿਵੇਂ- ਜਿਵੇਂ ਇਹ ਪ੍ਰਚਾਰ ਸਾਰਿਆਂ ਤੱਕ ਪਹੁੰਚਿਆ, ਪਹਿਲਾਂ ਹੀ ਸਾਨੂੰ ਹੈਰਾਨੀ ਨਾਲ ਵੇਖ ਰਹੇ ਜਾਦੂਗਰ ਡੈਲੀਗੇਟ ਸਾਨੂੰ ਘੂਰ- ਘੂਰ ਵੇਖਣ ਲੱਗੇ। ਸੈਮੀਨਾਰ ਦੀ ਸਮਾਪਤੀ ਤੇ ਅਸੀਂ ਉਹਨਾਂ ਦੇ ਇਹ ਡਾਇਲਾਗ ਵੀ ਚੁੱਪ-ਚਾਪ ਸੁਣੇ: "ਅੱਛਾ! ਤੋ ਯੇਹ ਹੈਂ, ਪੰਜਾਬ ਕੇ ਸਰਦਾਰ ਜਾਦੂਗਰ...ਜੋ ਏਕ ਸੁਸਾਇਟੀ ਬਣਾਕਰ ਜਾਦੂਗਰੀ ਕਾ ਕਾਮ ਤਮਾਮ ਕਰਨੇ ਮੇਂ ਲਗੇ ਹੂਏ ਹੈਂ।"

"ਅਰੇ ਭਈ ਹਮਨੇਂ ਤੋ ਪੰਜਾਬੀਓਂ ਕੇ ਬਾਰੇ ਮੇਂ ਬਹੁਤ ਕੁਸ਼ ਅੱਛਾ ਸਾ ਸੁਣ ਰਖਾ ਥਾ ਕਿ ਪੰਜਾਬ ਕੇ ਲੋਗ ਹਰ ਏਕ ਕੀ ਸਹਾਇਤਾ ਕਰਤੇ ਹੈਂ। ਮਗਰ ਜਾਦੂਗਰੋਂ ਨੇ ਇਨਕਾ ਕਿਆ ਬਿਗਾੜਾ ਹੈ। ਯੇਹ ਜੋ ਹਮੇਂ ਫੇਲ੍ਹ ਕਰਨੇ ਕੀ ਲੀਏ ਹਾਥ ਧੋ ਕਰ ਮਗਰ ਪੜੇ ਹੂਏ ਹੈਂ।"

ਦਿੱਲੀ ਦਾ ਇਕ ਜਾਦੂਗਰ ਸਾਨੂੰ ਅੱਗੋਂ ਹੋਕੇ ਟੱਕਰਿਆ ਤੇ ਕਹਿਣ ਲੱਗਾ, "ਸਰਦਾਰ ਜੀ, ਆਪ ਪੰਜਾਬ ਮੇਂ ਕਾਮ ਤੋ ਹਮਾਰੇ ਖਿਲਾਫ ਕਰਤੇ ਹੈਂ, ਮਗਰ ਅਬ ਹਮਾਰੇ ਸੰਮੇਲਨ ਮੇਂ ਕਿਆ ਕਰਨੇ ਆਏ ਹੈਂ?"

ਸਾਡੇ ਲਈ ਇਹ ਨਵੀਂ ਸਮੱਸਿਆ ਖੜ੍ਹੀ ਹੋ ਗਈ। ਅਸੀਂ



ਉਹਨਾਂ ਕੋਲ ਆਪਣਾ ਪੱਖ ਰੱਖਣ ਦਾ ਫੈਸਲਾ ਲਿਆ। ਰਾਤ ਦੇ ਸ਼ੈਸ਼ਨ ਵਿਚ ਵੱਖ-ਵੱਖ ਦੇਸ਼ਾਂ ਤੋਂ ਆਏ ਜਾਦੂਗਰਾਂ ਨੇ ਜਾਦੂ-ਕਲਾ ਦੀਆਂ ਦਿਲਚੱਸਪ ਵੰਨਗੀਆਂ ਪੇਸ਼ ਕੀਤੀਆਂ। ਬੰਗਾਲ, ਬਿਹਾਰ, ਹਿਮਾਚਲ ਤੇ ਆਂਧਰਾ ਦੇ ਜਾਦੂਗਰਾਂ ਦੀ ਪੇਸ਼ਕਾਰੀ ਨੇ ਸਾਰਿਆਂ ਦਾ ਮਨ ਮੋਹ ਲਿਆ। ਸਟੇਜ ਸੰਚਾਲਕ ਦਾ ਵਤੀਰਾ ਸਾਡੇ ਪ੍ਰਤੀ ਚੰਗਾ ਨਹੀਂ ਸੀ। ਉਹ ਵੀ ਸੁਸਾਇਟੀ ਬਾਰੇ ਕੀਤੇ ਗਏ ਗਲਤ ਪ੍ਰਚਾਰ ਉਸ ਸਮੇਂ ਨੂੰ ਸੱਚ ਮੰਨ ਬੈਠਾ ਸੀ। ਅਗਲੇ ਦਿਨ ਦਾ ਸ਼ੈਸ਼ਨ ਸ਼ੁਰੂ ਹੋਣ ਤੋਂ ਪਹਿਲਾਂ ਅਸੀਂ ਕਈ ਜਾਦੂਗਰਾਂ ਨਾਲ ਗੱਲਬਾਤ ਕੀਤੀ। ਕਾਲਿਜ ਦੇ ਵੱਡੇ ਹਾਲ ਵਿਚ ਦਿੱਲੀ, ਬੰਬਈ ਤੋਂ ਆਏ ਹੋਲ-ਸੇਲਰ ਜਾਦੂ ਦੇ ਟ੍ਰਿਕਾਂ ਦੇ ਵੱਡੇ ਸਟਾਲ ਲਾਈ ਬੈਠੇ ਸਨ। ਰਾਜ ਕੁਮਾਰ, ਬਲਬੀਰ ਤੇ ਮੈਂ ਤੁਰਦੇ ਫਿਰਦੇ ਉਨ੍ਹਾਂ ਪਾਸ ਚਲੇ ਗਏ। ਅਸੀਂ ਉਨ੍ਹਾਂ ਤੋਂ ਰੇਟ ਪਤਾ ਕੀਤਾ ਤਾਂ ਉਨ੍ਹਾਂ ਨੇ ਵੇਚੀ ਜਾ ਰਹੀ ਕੀਮਤ ਤੋਂ ਦੁੱਗਣੀ ਕੀਮਤ ਸਾਨੂੰ ਦੱਸੀ। ਪੁੱਛਣ ਤੇ ਉਨ੍ਹਾਂ ਆਖਿਆ," ਯੇਹ ਕਮ ਰੇਟ ਡੈਲੀਗੇਟ ਜਾਦੂਗਰੋਂ ਕੇ ਲੀਏ ਹੈ, ਆਪ ਕੇ ਲੀਏ ਨਹੀਂ। ਮਹਿੰਗੇ ਦਾਮ ਪਰ ਲੇਨਾ ਹੋ ਤੋ ਖਰੀਦ ਲੋ।" ਅਸੀਂ ਸੰਮੇਲਨ ਦੇ ਸੰਚਾਲਕ ਨੂੰ ਲੱਭਿਆ ਤੇ ਉਸਨੂੰ ਸੁਸਾਇਟੀ ਦੇ ਮਿਸ਼ਨ ਬਾਰੇ ਦੱਸਿਆ। ਉਸਦੀ ਸੰਤੁਸ਼ਟੀ ਹੋਣ ਤੇ ਉਹ ਕਹਿਣ ਲੱਗਾ," ਅੱਛਾ ਤੋ ਯੇਹ ਬਾਤ ਹੈ, ਫਿਰ ਤੋ ਹਮਾਰਾ ਮਿਸ਼ਨ ਏਕ ਹੀ ਹੈ। ਹਮ ਭੀ ਚਾਹਤੇ ਹੈਂ ਜਾਦੂ-ਕਲਾ ਕਾ ਅਸਲੀ ਰੂਪ ਲੋਗੋਂ ਕੇ ਪਾਸ ਪਹੁੰਚੇ। ਜਾਦੂ ਕੋ ਸ਼ਕਤੀ ਬਤਾ ਕਰ ਔਰ ਡਰਾ-ਧਮਕਾ ਕਰ ਜਾਦੂ ਕਲਾ ਕੇ ਸਹਾਰੇ ਲੋਗੋਂ ਕੋ ਲੂਟਨੇ ਵਾਲੇ ਜਾਦੂਗਰੋਂ ਕੇ ਤੋ ਹਮ ਭੀ ਖਿਲਾਫ ਹੈਂ। ਆਪ ਲੋਗ ਤੋ ਹਮਾਰੇ ਮਿਸ਼ਨ ਕਾ ਕਾਮ ਕਰ ਰਹੇ ਹੋ। ਯੇਹ ਅੱਛੀ ਬਾਤ ਹੈ।"

ਅਗਲਾ ਸ਼ੈਸ਼ਨ ਬੜਾ ਦਿਲਚੱਸਪ ਸੀ ਜਿਸ ਵਿਚ ਵੱਖ- ਵੱਖ ਦੇਸ਼ਾਂ-ਰਾਜਾਂ ਤੋਂ ਆਏ ਡੈਲੀਗੇਟਾਂ ਨੇ ਆਪਣੇ ਕੰਮ-ਢੰਗ ਦੇ ਤਜਰਬੇ ਦੂਸਰਿਆਂ ਨਾਲ ਸਾਂਝੇ ਕੀਤੇ। ਦੂਸਰੇ ਸਾਰਕ ਦੇਸ਼ਾਂ ਨਾਲੋਂ ਭਾਰਤੀ ਜਾਦੂਗਰਾਂ ਦਾ ਅਮਲ ਤੇ ਤਜਰਬੇ ਅਮੀਰ ਸਨ। ਸੰਚਾਲਕ ਵੱਲੋਂ ਸੁਸਾਇਟੀ ਦਾ ਮਿਸ਼ਨ ਸਪਸ਼ਟ ਕਰਨ ਤੇ ਜਾਦੂਗਰਾਂ ਦੇ ਮਨਾਂ 'ਚ ਸਾਡੇ ਪ੍ਰਤਿ ਪਿਆ ਭੁਲੇਖਾ ਦੂਰ ਹੋ ਗਿਆ। ਸ਼ਾਮ ਨੂੰ ਜਾਦੂਗਰ ਸਮਰਾਟ ਸ਼ੰਕਰ ਨੇ ਯਮੁਨਾਨਗਰ ਸ਼ਹਿਰ ਵਿਚ ਵਿਸ਼ਾਲ ਇਕੱਠ ਸਾਹਮਣੇ ਆਪਣਾ ਸ਼ੋਅ ਪੇਸ਼ ਕੀਤਾ। ਉਸਨੇ ਆਪਣੀਆਂ ਆਈਟਮਾਂ ਨਾਲ ਖੂਬ ਰੰਗ ਬੰਨ੍ਹਿਆ। ਰਾਤ ਨੂੰ ਅਸੀਂ ਦੂਸਰੇ ਰਾਜਾਂ ਦੇ ਕਈ ਜਾਦੂਗਰਾਂ ਨਾਲ ਮੁਲਾਕਾਤ ਕੀਤੀ। ਸਾਨੂੰ ਆਂਧਰਾ ਪ੍ਰਦੇਸ਼ ਦਾ ਜਾਦੂਗਰ ਪਰਿਵਾਰ ਮਿਲਿਆ ਜਿਸਦੇ ਸਾਰੇ ਮੈਂਬਰ ਜਾਦੂ-ਕਲਾ ਦੇ ਪ੍ਰਚਾਰ ਵਿਚ ਜੁਟੇ ਹੋਏ ਸਨ। ਅਸੀਂ ਜਿਹਨਾਂ ਨਾਲ ਵੀ ਗੱਲਬਾਤ ਕੀਤੀ, ਸਾਰਿਆਂ ਨੇ ਸੁਸਾਇਟੀ ਦੇ ਮਿਸ਼ਨ ਨੂੰ ਸਰਾਹਿਆ ਤੇ ਇਸ ਵਿਚ ਰਜੁਟੇ ਰਹਿਣ ਲਈ ਆਖਿਆ। ਕਰਨਾਟਕਾ ਤੋਂ ਆਏ ਡੈਲੀਗੇਟ ਸਾਡੇ ਕਾਫੀ ਨਜ਼ਦੀਕੀ ਬਣ ਗਏ। ਉਹ ਪੰਜਾਬ ਦੇ ਸਭਿਆਚਾਰ ਤੇ ਇੱਥੋਂ ਦੇ ਰਸਮੋ-ਰਿਵਾਜਾਂ ਤੇ ਕੰਮ-ਢੰਗ ਬਾਰੇ ਸਾਥੋਂ ਬੜੀ ਦਿਲਚਸਪੀ ਨਾਲ ਜਾਣਕਾਰੀ ਲੈਂਦੇ।

ਸੰਮੇਲਨ ਦਾ ਤੀਸਰਾ ਤੇ ਆਖਰੀ ਦਿਨ ਜਾਦੂ-ਕਲਾ ਦੇ ਪੁਰਾਤਨ ਰੰਗ-ਢੰਗਾਂ ਨੂੰ ਸਮਰਪਿਤ ਸੀ। ਸਵੇਰ ਤੋਂ ਹੀ ਪੇਂਡੂ ਸਟਾਈਲ ਜਾਦੂਗਰਾਂ ਨੇ ਮਜਮੇ ਲਗਾਕੇ ਆਪਣੇ ਕਮਾਲ ਦਿਖਾਉਣੇ ਆਰੰਭ ਕਰ ਦਿੱਤੇ। ਉਨ੍ਹਾਂ ਜਾਦੂ ਦੇ ਵੱਡੇ ਦ੍ਰਿਸ਼ਾਂ ਦੇ ਬਰਾਬਰ ਦੀ ਪੇਸ਼ਕਾਰੀ ਕੀਤੀ। ਸਾਰਿਆਂ ਨੇ ਉਹਨਾਂ ਦੀ ਕਲਾ ਦਾ ਅਨੰਦ ਮਾਣਿਆ। ਸੰਮੇਲਨ ਵਿਚ ਪ੍ਰੋਗਰਾਮ ਵਾਚਦਿਆਂ ਤੇ ਵੱਖ- ਵੱਖ ਜਾਦੂਗਰਾਂ ਨਾਲ ਵਿਚਾਰ-ਚਰਚਾ ਇਹ ਤਸੱਲੀਬਖਸ਼ ਗੱਲ ਸਾਹਮਣੇ ਲਿਆਈ ਕਿ ਜਾਦੂਗਰ ਭਾਈਚਾਰਾ ਜਾਦੂ ਕਲਾ ਦੇ ਵਿਕਾਸ ਲਈ ਲੋਕਾਂ ਦਾ ਮਨੋਰੰਜਨ ਕਰਨ ਦੇ ਨਾਲ- ਨਾਲ ਇਸ ਨਾਲ ਜੁੜੇ ਭੈਅ ਤੇ ਪਾਏ ਜਾਂਦੇ ਭਰਮ-ਭੁਲੇਖਿਆਂ ਨੂੰ ਦੂਰ ਕਰਨ ਲਈ ਸੁਹਿਰਦ ਸੀ। ਸਾਰਿਆਂ ਨੇ ਹੀ ਜਾਦੂ-ਕਲਾ ਨੂੰ ਸ਼ਕਤੀ ਵਜੋਂ ਪ੍ਰਚਾਰਨ ਦੀ ਭਾਵਨਾ ਨੂੰ ਨਕਾਰਿਆ। ਸੰਮੇਲਨ ਵਿਚ ਹਾਜ਼ਰ ਡੈਲੀਗੇਟ ਜਾਦੂਗਰਾਂ ਨੂੰ ਇਸ ਗੱਲ ਲਈ ਵੀ ਪ੍ਰੇਰਿਆ ਗਿਆ ਕਿ ਉਹ ਜਾਦੂ ਕਲਾ ਦੇ ਰੂਪ ਨੂੰ ਵਿਗਾੜ ਕੇ ਨਾ ਪੇਸ਼ ਕਰਨ।

ਸੰਮੇਲਨ ਵਿਚ ਸ਼ਾਮਲ ਹੋਕੇ ਅਸੀਂ ਇਸ ਕਲਾ ਦੀ ਬਰੀਕੀ ਨੂੰ ਜਾਣਿਆ। ਉੱਥੇ ਜਾਦੂਗਰਾਂ ਨੇ ਆਪਣੇ ਛੋਟੇ-ਛੋਟੇ ਟ੍ਰਿਕਾਂ ਨੂੰ ਜਿਸ ਕਲਾਮਈ ਢੰਗ ਤੇ ਖੂਬਸੂਰਤੀ ਨਾਲ ਪੇਸ਼ ਕੀਤਾ, ਉਹ ਸਲਾਹੁਣਯੋਗ ਸੀ। ਸਾਰਕ ਦੇਸ਼ਾਂ ਦੀ ਜਾਦੂ ਕਲਾ ਦਾ ਇਹ ਮੇਲਾ ਆਪਣੇ-ਆਪ ਵਿਚ ਵਿਲੱਖਣ ਸੀ। ਅਸੀਂ ਸੁਸਾਇਟੀ ਦੇ ਨਜ਼ਰੀਏ ਤੋਂ ਇਸ ਕਲਾ ਨਾਲ ਆਪਣੀ ਗੱਲ ਕਹਿਣ ਲਈ ਜਿੱਥੇ ਨਵੇਂ ਢੰਗ-ਤਰੀਕੇ ਸਿੱਖੇ ਉੱਥੇ ਨਵੇਂ ਭੇਦਾਂ ਨੂੰ ਵੀ ਜਾਣਿਆ। ਸਾਡੇ ਲਈ ਇਹ ਇਕ ਨਵਾਂ ਤਜਰਬਾ ਸੀ। ਸੰਮੇਲਨ ਦੀ ਸਮਾਪਤੀ ਤੇ ਹੋਏ ਇਕ ਪ੍ਰਭਾਵਸ਼ਾਲੀ ਸਮਾਗਮ ਵਿਚ ਤਰਕਸ਼ੀਲਾਂ ਵੱਲੋਂ ਜਾਦੂ ਕਲਾ ਦੇ ਪਸਾਰ ਲਈ ਜੁਟਾਏ ਜਾ ਰਹੇ ਯਤਨਾਂ ਨੂੰ ਵਿਸ਼ੇਸ਼ ਰੂਪ 'ਚ ਨੋਟ ਕੀਤਾ ਗਿਆ। ਵਾਪਸੀ ਤੇ ਚਾਹ-ਪਾਣੀ ਪੀਂਦਿਆਂ ਕ੍ਰਿਸ਼ਨ ਬਰਗਾੜੀ ਨਾਲ ਇਕ ਦਿਲਚਸਪ ਘਟਨਾ ਵਾਪਰੀ। ਦਿੱਲੀ ਤੋਂ ਆਇਆ ਇਕ ਨੌਜਵਾਨ ਜਾਦੂਗਰ ਕ੍ਰਿਸ਼ਨ ਨਾਲ ਗੱਲਬਾਤ ਕਰਦਿਆਂ ਜਾਦੂ ਦੀਆਂ ਹੱਥ-ਫੇਰੀਆਂ ਵਿਖਾਉਣ ਲੱਗਾ ਪਰ ਜਦ ਉਸਦੀ ਹੱਥ-ਫੇਰੀ ਫੜ੍ਹੀ ਗਈ ਤਾਂ ਉਹ ਬਹੁਤ ਹੈਰਾਨ ਹੋਇਆ। ਉਸ ਦੇ ਨਾਲ ਖੜ੍ਹਾ ਉਸਦਾ ਜਾਦੂਗਰ ਬਾਪ ਕਹਿਣ ਲੱਗਾ,"ਅਰੇ ਬੇਟਾ, ਇਨਕੇ ਸਾਮਨੇ ਤੇਰੀ ਚਲਾਕੀ ਨਹੀਂ ਚਲੇਗੀ। ਯੇਹ ਤੋ ਤੇਰੇ ਉਸਤਾਦ ਹੈਂ। ਜੋ ਲੋਗ ਆਪਨੇ ਰਾਜ ਮੇਂ ਬੜੇ-ਬੜੇ ਕਰਾਮਾਤੀ ਬਾਬਾਓਂ ਕੇ ਪਰਦੇਫਾਸ਼ ਕਰਤੇ ਹੈਂ, ਵੋਹ ਤੇਰੇ ਟ੍ਰਿਕੋਂ ਕੋ ਕੈਸੇ ਚਲਨੇ ਦੇਂਗੇ।" ਮੇਲੇ ਵਰਗੀ ਵਿਦਾਇਗੀ ਸਮੇਂ ਅਨੇਕਾਂ ਜਾਦੂਗਰਾਂ ਨੇ ਸਾਨੂੰ ਮਿਲਕੇ ਆਪਣੀ ਕਲਾ ਦਾ ਪ੍ਰਗਟਾਵਾ ਕਰਨ ਲਈ ਪੰਜਾਬ ਆਉਣ ਦੀ ਇੱਛਾ ਪ੍ਰਗਟਾਈ। ਸੰਮੇਲਨ ਨਾਲ ਜੁੜੀਆਂ ਯਾਦਾਂ ਤੇ ਜਾਦੂ-ਕਲਾ ਸਬੰਧੀ ਕੁਝ ਨਵਾਂ ਹਾਸਲ ਕਰਕੇ ਵਾਪਸ ਪਰਤ ਆਏ।

☆☆☆

ਚਲੰਤ ਮਸਲੇ

# ਅਮਰੀਕਾ ਉੱਪਰ ਦਹਿਸ਼ਤੀ ਹਮਲਾ ਅਤੇ ਇਸਦੇ ਸਬਕ

ਰਾਜਿੰਦਰਪਾਲ ਸਿੰਘ

ਪਿਛਲੇ ਕੁਝ ਦਿਨਾਂ ਤੋਂ ਸੰਸਾਰ ਪੱਧਰ ਉੱਪਰ ਸਾਰੇ ਲੋਕਾਂ ਦਾ ਧਿਆਨ ਹੁਣ ਤਕ ਸੁਪਰ ਪਾਵਰ ਸਮਝੀ ਜਾਂਦੀ ਅਮਰੀਕਾ ਦੇ ਅਹਿਮ ਵਪਾਰਕ, ਰਾਜਨੀਤਕ ਅਤੇ ਫੌਜੀ ਟਿਕਾਣਿਆਂ ਉਪਰ ਹੋਏ ਸਵੈ-ਘਾਤੀ ਅਤਿਵਾਦੀ ਹਮਲਿਆਂ ਨੇ ਖਿੱਚਿਆ ਹੋਇਆ ਹੈ। ਸੰਸਾਰ ਪੱਧਰ ਉਪਰ ਬਹੁਤ ਰਾਏ ਦੋ ਧੜਿਆਂ ਵਿਚ ਵੰਡੀ ਹੋਈ ਹੈ। ਇਕ ਰਾਏ ਅਨੁਸਾਰ ਅਮਰੀਕਾ ਇਕ ਧਰਮ ਨਿਰਪੱਖ, ਜਮਹੂਰੀ ਦੇਸ਼ ਹੈ ਜਿਸ ਉਪਰ ਮੂਲਵਾਦੀ ਇਸਲਾਮਿਕ ਕੱਟੜਪੰਥੀ ਓਸਾਮਾ ਬਿਨ ਲਾਦਿਨ ਦੇ ਆਦਮੀਆਂ ਨੇ ਹਮਲਾ ਕਰਕੇ, ਸਾਰੇ ਸੰਸਾਰ ਦੇ ਸ਼ਾਂਤੀ ਪਸੰਦ, ਧਰਮ ਨਿਰਪੱਖ, ਨਿਆਂ ਪਸੰਦ ਅਤੇ ਜਮਹੂਰੀਅਤ ਪਸੰਦ ਲੋਕਾਂ ਨੂੰ ਚੁਣੌਤੀ ਦਿੱਤੀ ਹੈ। ਇਸ ਰਾਏ ਦੇ ਜਨਮਦਾਤੇ ਅਮਰੀਕਾ ਅਤੇ ਬ੍ਰਿਟੇਨ ਪ੍ਰਮੁੱਖ ਰੂਪ ਹਨ। ਬਹੁਤੇ ਯੂਰਪੀ ਇਸਾਈ ਦੇਸ਼ ਵੀ ਇਸਦੇ ਸਮਰਥਕ ਹਨ। ਭਾਰਤ ਸਮੇਤ ਬਾਕੀ ਸੰਸਾਰ ਦੇ ਦੇਸ਼ ਵੀ ਮਜਬੂਰੀ ਵਿਚ ਜਾਂ ਖੁਸ਼ੀ ਨਾਲ ਇਸ ਰਾਇ ਦੇ 'ਥੋੜ੍ਹੇ ਬਹੁਤੇ' ਮਤਭੇਦਾਂ ਨਾਲ ਸਮਰਥਕ ਹਨ।

ਇਸਦੇ ਬਿਲਕੁਲ ਉਲਟ ਰਾਇ ਸਮੁੱਚੇ ਇਸਲਾਮਿਕ ਦੇਸ਼ ਅੰਦਰ ਬੈਠੇ ਓਸਾਮਾ ਬਿਨ ਲਾਦਿਨ ਦੇ ਹਮਾਇਤੀਆਂ ਦੀ ਹੈ ਜੋ ਭਾਵੇਂ ਅਫਗਾਨਿਸਤਾਨ ਵਿਚ ਸਰਕਾਰ ਦੇ ਉਪਰ ਕਾਬਜ਼ ਤਾਲਿਬਾਨ ਹੋਣ ਜਾਂ ਫਿਰ ਵੱਖ-ਵੱਖ ਇਸਲਾਮਿਕ ਦੇਸ਼ਾਂ ਤੋਂ ਇਲਾਵਾ ਗੈਰ ਇਸਲਾਮਿਕ ਦੇਸ਼ਾਂ ਅੰਦਰ ਬੈਠੇ ਇਸਲਾਮੀ ਅਤੇ ਕੁਝ ਗੈਰ ਇਸਲਾਮੀ ਲੋਕਾਂ ਦੀ ਹੈ ਜਿੰਨ੍ਹਾਂ ਅਨੁਸਾਰ ਅਮਰੀਕਾ ਆਪਣੇ ਨਿੱਜੀ ਫੌਜੀ ਵਪਾਰਕ ਲਾਲਚਾਂ ਕਾਰਨ ਸਾਰੀ ਦੁਨੀਆਂ ਨੂੰ ਅਤੇ ਖਾਸ ਕਰਕੇ ਇਸਲਾਮਿਕ ਦੇਸ਼ਾਂ ਨੂੰ ਤੇਲ ਖਾਤਰ ਥੱਲੇ ਲਾਉਂਦਾ ਆ ਰਿਹਾ ਸੀ। ਇਸਲਾਮਿਕ ਮੂਲਵਾਦੀਆਂ ਅਨੁਸਾਰ ਓਸਾਮਾ ਬਿਨ ਲਾਦਿਨ ਜਹਾਦੀ ਹੈ ਅਤੇ ਉਸ ਨੇ ਕਾਫਰਾਂ ਵਿਰੁੱਧ ਇਸਲਾਮਿਕ ਰਵਾਇਤਾਂ ਅਨੁਸਾਰ 'ਸ਼ਾਨਦਾਰ ਜਹਾਦ' ਛੇੜਿਆ ਹੈ। ਉਨ੍ਹਾਂ ਅਨੁਸਾਰ ਸਾਰੇ ਇਸਲਾਮਿਕ ਦੇਸ਼ਾਂ ਨੂੰ ਬਿਨਾਂ ਸ਼ਰਤ ਜਹਾਦੀ ਓਸਾਮਾ ਬਿਨ ਲਾਦਿਨ ਦੀ ਮਦਦ ਕਰਨੀ ਚਾਹੀਦੀ ਹੈ।

ਇਨ੍ਹਾਂ ਦੋਨਾਂ ਕੱਟੜ ਵਿਚਾਰਾਂ ਵਿਚ ਨਾ ਕੇਵਲ ਜ਼ਮੀਨੀ ਹਕੀਕਤਾਂ ਹੀ ਨਜ਼ਰਅੰਦਾਜ਼ ਹੋ ਰਹੀਆਂ ਹਨ ਸਗੋਂ ਤਾਰਕਿਕ ਮਨੁੱਖਵਾਦੀ ਪੈਂਤੜਾ ਵੀ ਅਲੋਪ ਹੋ ਰਿਹਾ ਹੈ। ਬਹੁਤੇ ਲੋਕਾਂ ਲਈ ਇਹ 'ਜੰਗ' ਜਾਂ 'ਖੇਡ' ਓਸਾਮਾ ਬਿਨ ਲਾਦਿਨ ਨੂੰ ਫੜ ਕੇ ਮਾਰ ਸਕਣ ਜਾਂ ਨਾ ਮਾਰ ਸਕਣ ਨਾਲ ਜੋੜੀ ਹੋਈ ਹੈ। ਜੇ ਓਸਾਮਾ ਬਿਨ ਲਾਦਿਨ ਮਾਰਿਆ ਜਾਂਦਾ ਹੈ ਤਾਂ ਅਮਰੀਕਾ ਮੁੜ ਸੁਪਰ ਪਾਵਰ ਹੈ, ਸੰਸਾਰ ਅਮਨ ਨੂੰ ਕੋਈ ਖਤਰਾ ਨਹੀਂ ਹੈ ਅਤੇ ਅਮਨ, ਸ਼ਾਂਤੀ, ਵਿਕਾਸ, ਜਮਹੂਰੀਅਤ ਮੌਜੂਦ ਹਨ। ਪ੍ਰੰਤੂ ਜੇ ਉਹ ਛੇਤੀ ਨਹੀਂ ਮਾਰਿਆ ਜਾਂਦਾ ਤਾਂ ਸਾਰੀ ਅਧੁਨਿਕ ਸਭਿਅਤਾ ਨੇਸਤੋਨਾਬੂਦ ਹੈ। ਅਮਰੀਕਾ ਦੀ ਇੱਜ਼ਤ ਮਿੱਟੀ ਵਿਚ ਮਿਲ ਚੁੱਕੀ ਹੈ, ਸੰਸਾਰ ਜੰਗ ਦਾ ਖਤਰਾ ਹੈ। ਧਾਰਮਿਕ ਮੂਲਵਾਦੀਆਂ ਦੀ ਚੜ੍ਹ ਮੱਚੇਗੀ ਅਤੇ ਜਮਹੂਰੀ ਸਰਕਾਰਾਂ ਦਾ ਅੰਤ ਹੋ ਜਾਵੇਗਾ।

ਅਮਰੀਕਾ ਉਪਰ ਇਸ ਹਮਲੇ ਦੀ ਜਿੰਨੀ ਨਿੰਦਿਆ ਕੀਤੀ ਜਾਵੇ ਥੋੜ੍ਹੀ ਹੈ ਕਿਉਂਕਿ ਇਸ ਵਿਚ ਮਨੁੱਖੀ ਜਾਨਾਂ ਗਈਆਂ ਹਨ ਪ੍ਰੰਤੂ ਇਸ ਮੌਕੇ ਅਮਰੀਕਾ ਆਪਣੀਆਂ ਪਿਛਲੇ ਸਮੇਂ ਦੀਆਂ ਸਾਰੀਆਂ ਨੀਤੀਆਂ ਨੂੰ ਠੀਕ ਠਹਿਰਾਵੇ, ਇਹ ਵੀ ਯੋਗ ਨਹੀਂ ਬਣਦਾ ਸਗੋਂ ਅਮਰੀਕਾ ਹੀ ਨਹੀਂ ਸੰਸਾਰ ਪੱਧਰ ਉਪਰ ਪੁਨਰ ਚਿੰਤਨ ਕਰਨ ਅਤੇ ਇਸ ਘਟਨਾ ਤੋਂ ਸਬਕ ਲੈਣ ਦੀ ਜ਼ਰੂਰਤ ਹੈ।

ਸਭ ਤੋਂ ਪਹਿਲਾਂ ਹੁਣ ਸਾਨੂੰ ਪ੍ਰਵਾਨ ਕਰ ਲੈਣਾ ਚਾਹੀਦਾ ਹੈ ਕਿ ਸੋਵੀਅਤ ਯੂਨੀਅਨ ਦੇ ਟੁੱਟਣ ਤੋਂ ਬਾਅਦ ਜੇ ਸੰਸਾਰ ਦੋ ਧਰੁਵੀ ਨਹੀਂ ਰਿਹਾ ਤਾਂ ਇਹ ਅਮਰੀਕੀ ਇਕ ਧਰੁਵੀ ਵੀ ਨਹੀਂ ਰਹਿਣਾ, ਸਗੋਂ ਇਸ ਨੇ ਤੇਜ਼ੀ ਨਾਲ ਬਹੁ-ਧਰੁਵੀ ਬਣਨਾ ਹੈ। ਅਮਰੀਕਾ ਅਤੇ ਇਸਲਾਮਿਕ ਮੂਲਵਾਦੀਏ ਦੋਨੋਂ ਹੀ ਸੰਸਾਰ ਨੂੰ ਦੋ ਧਰੁਵੀ ਸਮਝ ਰਹੇ ਹਨ। ਅਮਰੀਕਾ ਦੂਜੇ ਧਰੁਵ ਇਸਲਾਮਿਕ ਮੂਲਵਾਦੀਆਂ ਨੂੰ ਖਤਮ ਕਰਕੇ ਇਕੋ-ਇਕ ਧਰੁਵ ਬਣਨ ਦਾ ਪੈਂਤੜਾ ਮੱਲ ਰਿਹਾ ਹੈ ਜਿਵੇਂ ਉਸਨੇ ਪਹਿਲਾਂ ਕਮਿਊਨਿਸਟਾਂ ਨੂੰ ਦੂਜਾ ਧਰੁਵ ਬਣਾ ਕੇ ਮੱਲਿਆ ਸੀ ਪ੍ਰੰਤੂ ਅਸਲੀਅਤ ਇਹ ਨਹੀਂ ਹੈ।

ਦੋ ਧਰੁਵੀ ਜਾਂ ਇਕ ਧਰੁਵੀ ਸੰਸਾਰ ਆਧੁਨਿਕਵਾਦ ਦਾ ਸੁਪਨਾ ਸੀ ਜਿਸ ਵਿਚ ਸਾਰੀ ਦੌਲਤ, ਫੌਜੀ ਅਤੇ ਰਾਜਸੀ ਸ਼ਕਤੀ ਦਾ ਇਕੋ ਸੱਚਾ, ਨਿਆਂਸ਼ੀਲ, ਤਾਕਤਵਰ ਕੇਂਦਰ ਮੰਨਿਆ ਜਾਂਦਾ ਸੀ ਅਤੇ ਉਸਦਾ ਅੰਤਿਮ ਨਿਸ਼ਾਨਾ ਦੂਜੇ ਵਿਰੋਧੀ, ਝੂਠੇ ਅਨਿਆਂਸ਼ੀਲ ਕੇਂਦਰ ਨੂੰ ਖਤਮ ਕਰਨਾ ਸੀ। ਪਹਿਲਾਂ ਅਮਰੀਕੀ ਪੂੰਜੀਵਾਦੀਏ ਅਤੇ ਕਮਿਊਨਿਸਟ ਆਪੋ-ਆਪਣੇ ਕੇਂਦਰਾ ਦੇ ਸੱਚੇ ਹੋਣ ਦੀ ਦੁਹਾਈ ਦਿੰਦੇ ਰਹੇ। ਹੁਣ ਅਮਰੀਕੀ ਇਸਾਈ ਗੋਰੇ ਪੂੰਜੀਵਾਦੀਏ ਇਕ ਪਾਸੇ ਅਤੇ ਇਸਲਾਮਿਕ ਦੇਸ਼ਾਂ ਦੇ ਜੇਹਾਦੀ ਅਤਿਵਾਦੀ ਨੇਤਾ ਦੂਜੇ ਪਾਸੇ ਹਨ। ਇਸ ਸੰਘਰਸ਼ ਨੇ ਸੰਸਾਰ ਜੰਗ ਲਾਉਣੀ ਹੈ, ਮਾਵਾਂ ਦੇ ਪੁੱਤ ਮਰਵਾਉਣੇ ਹਨ, ਆਮ ਲੋਕਾਂ ਦੀਆਂ ਮੁਸ਼ਕਲਾਂ ਵਿਚ ਵਾਧਾ ਕਰਨਾ ਹੈ।

ਅੱਜ ਸਮਾ ਹੈ ਕਿ ਸੰਸਾਰ ਪੱਧਰ 'ਤੇ ਇਹ ਐਲਾਨ ਕੀਤਾ ਜਾਵੇ ਕਿ ਸੰਸਾਰ ਬਹੁਧਰੁਵੀ ਹੈ ਜਿਸ ਵਿਚ ਸਾਰਿਆਂ ਨੂੰ ਆਪੋ-ਆਪਣੀ ਧਰਤੀ 'ਤੇ ਆਪੋ-ਆਪਣੇ ਕੁਦਰਤੀ ਸੋਮਿਆਂ ਦੀ ਵਰਤੋਂ ਕਰਦਿਆਂ ਆਪਣੀ ਮਰਜ਼ੀ ਅਨੁਸਾਰ ਜਿਉਣ ਦਾ ਹੱਕ ਚਾਹੀਦਾ ਹੈ। ਹੁਣ ਵਾਂਗ ਨਹੀਂ ਕਿ ਅਮਰੀਕਾ ਆਪਣੀ ਧਰਤੀ ਹੇਠਲਾ ਤੇਲ ਤਾਂ ਭਵਿੱਖ ਲਈ ਬਚਾਕੇ ਰੱਖੇ ਅਤੇ ਖਾੜੀ ਦੇਸ਼ਾਂ ਵਿਚੋਂ ਦਿਨ ਰਾਤ ਤੇਲ ਚੂਸਿਆ ਜਾਵੇ। ਉਸ ਦੇ ਵੱਟੇ ਉਨ੍ਹਾਂ ਦੇਸ਼ਾਂ ਦਾ ਸਮੁੱਚਾ ਵਿਕਾਸ ਕਰਨ ਦੀ ਥਾਂ ਮਨਪਸੰਦ ਹੁਕਮਰਾਨਾਂ ਨੂੰ ਐਸ਼ੋ ਇਸ਼ਰਤ ਦੇ ਗੱਫੇ ਦਿੱਤੇ ਜਾਣ ਅਤੇ ਆਮ ਆਦਮੀਆਂ ਨੂੰ ਧੱਕੇ ਦਿੱਤੇ ਜਾਣ। ਭਵਿੱਖ ਵਿਚ ਜਦੋਂ ਉਨ੍ਹਾਂ ਦਾ ਤੇਲ ਮੁੱਕ ਗਿਆ ਤਾਂ ਉਹ ਮਰਨ ਭੁੱਖੇ। ਕੁਦਰਤੀ ਸੋਮਿਆਂ ਦੀ ਵਰਤੋਂ ਦਾ ਕੇਂਦਰੀਕਰਨ ਬੰਦ ਹੋਣਾ ਚਾਹੀਦਾ ਹੈ। ਕੁਦਰਤੀ ਸੋਮਿਆਂ ਨੂੰ ਕਿਵੇਂ ਵਰਤਣਾ ਹੈ, ਇਸਦਾ ਅਧਿਕਾਰ ਸਥਾਨਕ ਲੋਕਾਂ ਨੂੰ ਮਿਲਣਾ ਚਾਹੀਦਾ ਹੈ। ਉੱਨਤ ਦੇਸ਼ਾਂ ਨੂੰ ਕੋਈ ਹੱਕ ਨਹੀਂ ਕਿ ਉਹ ਦੂਜੇ ਦੇਸ਼ਾਂ 'ਤੇ ਆਪਣੀ ਮਰਜ਼ੀ ਠੋਸਣ। ਇਸ ਵਿਚ ਹੀ ਸੰਸਾਰ ਦੀ ਭਲਾਈ ਹੈ।

ਇਸ ਹਮਲੇ ਦਾ ਇਹ ਵੀ ਇਕ ਸਬਕ ਹੈ ਕਿ ਅਮਰੀਕੀ ਚਿੰਤਕ ਫੂਕੋਯਾਮਾ ਦੇ ਇਸ ਸਿਧਾਂਤ ਵਿਚ ਸਚਾਈ ਨਹੀਂ ਹੈ ਕਿ ਅਮਰੀਕੀ ਕਿਸਮ ਦੀ ਜਮਹੂਰੀਅਤ ਵਿਚ ਸੰਸਾਰ ਦੇ ਸਾਰੇ ਵਿਰੋਧ ਹੱਲ ਹੋ ਗਏ ਹਨ ਜਾਂ ਹੋ ਜਾਣੇ ਹਨ ਅਤੇ ਸਾਰਾ ਸੰਸਾਰ ਇਕ ਤਰਜ ਦੀ ਅਰਥਵਿਵਸਥਾ ਅਤੇ ਰਾਜ ਪ੍ਰਬੰਧ ਵੱਲ ਵਧ ਰਿਹਾ ਹੈ। ਪ੍ਰੰਤੂ ਉਸਦੇ ਇਸ ਸਿਧਾਂਤ ਦੀ ਸਚਾਈ ਪ੍ਰਮਾਣਿਤ ਹੋ ਗਈ ਕਿ ਗੁਲਾਮ ਮਾਲਕ ਦੇ ਰਿਸ਼ਤੇ ਵਿਚ ਮਾਲਕ ਨੇ ਮਾਲਕੀ ਗੁਲਾਮ ਨੂੰ ਮੌਤ ਦੀ ਧਮਕੀ ਦੇ ਕੇ ਕਾਇਮ ਕੀਤੀ ਸੀ। ਜੇ ਗੁਲਾਮ ਗੁਲਾਮੀ ਦੀ ਥਾਂ ਮਰਨਾ ਕਬੂਲ ਕਰ ਲਵੇ ਤਾਂ ਗੁਲਾਮੀ ਕੱਟੀ ਜਾਂਦੀ ਹੈ। ਮਰਨਾ ਕਬੂਲ ਕਰਨ ਵਾਲਿਆਂ ਅੱਗੇ 'ਸਟਾਰ ਵਾਰ' ਲੜਨ ਦੇ ਦਮਗਜੇ ਮਾਰਨ ਵਾਲੇ ਸੁਪਰ ਕੰਪਿਊਟਰ ਦੇ ਮਾਲਕ ਅਮਰੀਕਾ ਦੀ ਇਕ ਵੀ ਪੇਸ਼ ਨਹੀਂ ਚੱਲੀ।

ਮਰਨਾ ਕਬੂਲ ਕਰਨ ਵਾਲਿਆਂ ਜਾਂਬਾਜ਼ਾਂ (ਅਮਰੀਕਾ ਉਨ੍ਹਾਂ ਨੂੰ ਬੁਜ਼ਦਿਲ ਕਹਿੰਦਾ ਹੈ) ਨੇ ਸਿਰਫ ਆਪਣੇ ਸਰੀਰਾਂ ਦੀ ਵਰਤੋਂ ਕਰਕੇ ਅਮਰੀਕਾ ਦੀ ਧਰਤੀ ਉੱਪਰ, ਅਮਰੀਕਾ ਦੇ ਹੀ ਜਹਾਜ਼ ਵਰਤ ਕੇ ਜੋ ਤਹਿਲਕਾ ਮਚਾਇਆ ਹੈ, ਇਸ ਨੇ ਯੰਤਰਾਂ 'ਤੇ ਭਰੋਸਾ ਕਰਨ ਵਾਲੀ ਆਧੁਨਿਕ ਸੋਚ ਦਾ ਮਖੌਲ ਉਡਾਇਆ ਹੈ ਕਿ ਮਾਨਵੀ ਸਰੀਰ ਦਾ ਕੋਈ ਬਦਲ ਨਹੀਂ ਹੈ। ਪੰਜਾਬੀ ਵਿਚ 'ਦੇਹ' ਦੀ ਗੱਲ ਨੂੰ ਕੱਚਘਰੜ ਆਲੋਚਨਾ ਨੇ 'ਕਾਮੁਕ ਦੇਹ' ਤਕ ਸੀਮਤ ਕਰ ਦਿੱਤਾ ਸੀ। ਮਾਨਵੀ ਦੇਹ ਵਿਚਾਰਧਾਰਕ ਵੀ ਹੁੰਦੀ ਹੈ ਅਤੇ ਇਹ ਹਥਿਆਰ ਵਾਂਗ ਕੰਮ ਵੀ ਆ ਸਕਦੀ ਹੈ। ਇਹ ਵੀ ਅਮਰੀਕੀ ਹਮਲੇ ਦਾ ਇਕ ਪੱਖ ਹੈ। ਇਹ ਘਟਨਾ ਸੰਸਾਰ ਭਰ ਦੇ ਮਾਲਕਾਂ ਲਈ ਚੇਤਾਵਨੀ ਹੈ ਕਿ 'ਗੁਲਾਮਾਂ' ਨੂੰ ਐਨਾ ਤੰਗ ਨਾ ਕਰੋ ਕਿ ਉਹ ਮੌਤ ਵੱਟੇ ਵਟਾਈ ਗੁਲਾਮੀ ਵਾਲੀ ਜ਼ਿੰਦਗੀ ਦੀ ਥਾਂ ਮੌਤ ਨੂੰ ਹੀ ਮੁੜ ਗਲੇ ਲਗਾਉਣਾ ਪ੍ਰਵਾਨ ਕਰ ਲੈਣ।

ਕੌਮਾਂਤਰੀ ਅਤੇ ਸਥਾਨਕ ਦੋਹਾਂ ਪੱਧਰਾਂ ਦੇ ਦਹਿਸ਼ਤਵਾਦ ਦਾ ਟਾਕਰਾ ਅਮਰੀਕੀ ਭਾਸ਼ਾ ਵਿਚ 'ਸਬਕ' ਸਿਖਾ ਕੇ ਨਹੀਂ ਸਗੋਂ ਸਬਕ ਸਿੱਖ ਕੇ ਹੀ ਕੀਤਾ ਜਾ ਸਕਦਾ ਹੈ। ਅਫਸੋਸ ਦੀ ਗੱਲ ਹੈ ਕਿ ਐਨੀ ਵੱਡੀ ਘਟਨਾ ਤੋਂ ਬਾਅਦ ਵੀ ਅਮਰੀਕਾ ਨੇ ਆਪਣੀ ਭਾਸ਼ਾ ਨਹੀਂ ਬਦਲੀ ਅਜੇ ਵੀ 'ਜ਼ਿੰਦਾ ਜਾਂ ਮੁਰਦਾ' ਦੀ ਧਮਕੀ, ਜੰਗ ਦਾ ਐਲਾਨ, ਦਹਿਸ਼ਤਪਸੰਦਾਂ ਨੂੰ ਕੁਚਲਣ ਦੀ ਹੀ ਗੱਲ ਕਰ ਰਿਹਾ ਹੈ। ਦਹਿਸ਼ਤਵਾਦ ਦਾ ਖਾਤਮਾ ਦਹਿਸ਼ਤਪਸੰਦਾਂ ਨੂੰ ਖਤਮ ਕਰਕੇ ਨਹੀਂ ਕੀਤਾ ਜਾ ਸਕਦਾ ਸਗੋਂ ਉਨ੍ਹਾਂ ਹਾਲਤਾਂ ਨੂੰ ਬਦਲਣ ਦੀ ਜ਼ਰੂਰਤ ਹੈ ਜਿੰਨ੍ਹਾਂ ਕਾਰਨ ਦਹਿਸ਼ਤਵਾਦ ਜਨਮ ਲੈਂਦਾ ਹੈ ਅਤੇ ਵਿਆਪਕ ਲੋਕ ਪ੍ਰਵਾਨਗੀ ਹਾਸਲ ਕਰਦਾ ਹੈ।

ਸੰਸਾਰ ਪੱਧਰ ਉਪਰ ਤਥਾਕਥਿਤ ਕੌਮੀ ਦੇਸ਼ਾਂ ਬਾਰੇ ਮੁੜ ਵਿਚਾਰ ਕਰਨ ਦੀ ਜ਼ਰੂਰਤ ਹੈ। ਅਮਰੀਕਾ ਅਫਗਾਨਿਸਤਾਨ ਦੀ ਤਾਲਿਬਾਨ ਸਰਕਾਰ ਖਿਲਾਫ ਲੜਾਈ ਦੀਆਂ ਤਿਆਰੀਆਂ ਕਰ ਰਿਹਾ ਹੈ। ਪ੍ਰੰਤੂ ਓਸਾਮਾ ਬਿਨ ਲਾਦਿਨ ਅਤੇ ਉਸ ਦੇ ਸੰਗੀ ਸਾਥੀ ਕੋਈ ਇਕ ਦੇਸ਼ ਨਹੀਂ ਹਨ। ਉਸ ਵਿਚ ਸੰਯੁਕਤ ਅਰਬ ਅਮੀਰਾਤ, ਪਾਕਿਸਤਾਨ,ਸੀਰੀਆ,ਅਫਗਾਨਿਸਤਾਨ,ਕਈ ਦੇਸ਼ਾਂ ਦੇ ਨਾਗਰਿਕ ਸ਼ਾਮਲ ਹੋਣ ਦੇ ਨਾਲੋ-ਨਾਲ ਖੁਦ ਪੱਛਮੀ ਦੇਸ਼ਾਂ ਦੇ ਨਾਗਰਿਕ ਵੀ ਸ਼ਾਮਲ ਹਨ। ਅਸਲ ਵਿਚ ਹੁਣ ਰਾਸ਼ਟਰਾਂ ਦੀਆਂ ਹੱਦਬੰਦੀਆਂ ਟੁੱਟ ਰਹੀਆਂ ਹਨ, ਉਨ੍ਹਾਂ ਦੀ ਥਾਂ ਅੰਤਰਰਾਸ਼ਟਰੀ ਪੱਧਰ ਉਪਰ ਨਵੇਂ ਸਮਾਜਕ ਸਮੂਹਾਂ ਦੇ ਆਧਾਰ 'ਤੇ ਨਵੀਆਂ ਗੁੱਟਬੰਦੀਆਂ ਪੈਦਾ ਹੋ ਰਹੀਆਂ ਹਨ। ਅਫਸੋਸ ਦੀ ਗੱਲ ਇਹ ਹੈ ਕਿ ਇਨ੍ਹਾਂ ਗੁੱਟਬੰਦੀਆਂ ਦਾ ਆਧਾਰ ਧਰਮ, ਭਾਸ਼ਾ, ਨਸਲ ਆਦਿ ਬਣ ਰਹੇ ਹਨ ਜਦੋਂ ਕਿ ਲੋੜ ਇਸ ਗੱਲ ਦੀ ਹੈ ਕਿ ਅੰਤਰਰਾਸ਼ਟਰੀ ਪੱਧਰ 'ਤੇ ਲਾਲਚੀ, ਬਹੁਕੌਮੀ ਕਾਰਪੋਰੇਸ਼ਨਾਂ ਦੇ ਮੱਕੜਜਾਲ ਖਿਲਾਫ ਆਮ ਆਦਮੀ ਦੇ ਹਿਤ ਦੀ ਲੜਾਈ ਲੜੀ ਜਾਵੇ।

ਦੁਨੀਆਂ ਭਰ ਦੇ ਅਮੀਰ ਇਕ ਹੋ ਚੁੱਕੇ ਹਨ ਪ੍ਰੰਤੂ 'ਦੁਨੀਆਂ ਭਰ ਦੇ ਮਿਹਨਤਕਸ਼ੋ ਇੱਕ ਹੋ ਜਾਓ' ਦਾ ਨਾਅਰਾ ਅਜੇ ਵੀ ਕਮਿਊਨਿਸਟਾਂ ਦੀਆਂ ਧੂੜ ਅੱਟੀਆਂ ਲਾਲ ਕਿਤਾਬਾਂ ਵਿਚ ਦਫਨ ਪਿਆ ਹੈ। ਹੁਣ ਸਮਾਂ ਆ ਗਿਆ ਹੈ ਕਿ ਆਮ ਆਦਮੀ ਦੇ ਹਿਤਾਂ ਨੂੰ ਅੰਤਰਰਾਸ਼ਟਰੀ ਪੱਧਰ 'ਤੇ ਪੁਨਰ ਵਿਚਾਰਿਆ ਜਾਵੇ। ਇਸ ਪ੍ਰਸਥਿਤੀ ਵਿਚ ਬਹੁਗਿਣਤੀ ਇਸਾਈ, ਉਨਤ ਗੋਰੇ ਦੇਸ਼ਾਂ ਦੀ ਅਮੀਰ ਸ਼੍ਰੇਣੀ ਘਟ ਗਿਣਤੀ ਗੈਰ ਇਸਾਈ, ਗੈਰ-ਗੋਰੀ ਵਸੋਂ ਨਾਲ ਵਿਤਕਰਾ ਕਰ ਰਹੀ ਹੈ। ਇਸ ਵਿਤਕਰੇ ਵਿਚੋਂ ਦਹਿਸ਼ਤਵਾਦ ਜਨਮਦਾ ਰਿਹਾ ਹੈ। ਇਸ ਦਹਿਸ਼ਤਵਾਦ ਨੂੰ ਨਜਿੱਠਣ ਲਈ ਬਹੁਕੌਮੀ ਕਾਰਪੋਰੇਸ਼ਨਾਂ ਦੇ ਲੁੱਟ ਦੇ ਜਾਲ ਨੂੰ ਤੋੜਨਾ ਪਵੇਗਾ।

☆ ☆ ☆

(ਸਫ਼ਾ 7 ਦੀ ਬਾਕੀ)

ਸਕਣ ਦਾ ਮੌਕਾ ਮੈਨੂੰ ਨਹੀਂ ਮਿਲ ਸਕਿਆ। ਪਰ ਏਨਾ ਜ਼ਰੂਰ ਕਹਿ ਸਕਦਾ ਹਾਂ ਕਿ ਮੇਰਾ ਪ੍ਰਭਾਵ ਇਹ ਹੈ ਕਿ ਆਮ ਸਾਧਾਰਨ ਅਮਰੀਕੀ ਆਦਮੀ ਵਿਚ ਵੀ ਸਭ ਤੋਂ ਵੱਡੀ ਤਾਕਤ ਹੋਣ ਦਾ ਘੁਮੰਡ ਜ਼ਰੂਰ ਦਿਖਾਈ ਦਿੰਦਾ ਹੈ। ਦੂਜੀ ਗੱਲ ਇਹ ਮਹਿਸੂਸ ਕੀਤੀ ਕਿ ਅਮਰੀਕੀ ਲੋਕ ਖਾਣੇ ਬਾਰੇ ਖਬਤੀ ਹਨ। ਉਹ ਬਹੁਤ ਖਾਂਦੇ ਹਨ, ਬਹੁਤ ਕਿਸਮ ਦਾ ਖਾਂਦੇ ਹਨ, ਅਤੇ ਬਹੁਤ ਸਾਰਾ ਖਾਣਾ ਬਰਬਾਦ ਕਰਦੇ ਹਨ। ਬਹੁਤਾ ਖਾਣ ਕਰਕੇ ਹੀ ਬਹੁਤੇ ਅਮਰੀਕੀ ਮੋਟੇ ਹਨ। ਅਮਰੀਕੀ ਹੋਣ ਦਾ ਮਾਣ ਕਈ ਵਾਰੀ ਹੰਕਾਰ ਦੀ ਹੱਦ ਤੱਕ ਪਹੁੰਚਦਾ ਮੈਂ ਮਹਿਸੂਸ ਕੀਤਾ ਹੈ। ਪਤਾ ਨਹੀਂ ਸੋਵੀਅਤ ਬਲਾਕ ਦੀ ਹੋਂਦ ਸਮੇਂ ਵੀ ਇਸ ਤਰ੍ਹਾਂ ਦੀ ਸਥਿਤੀ ਸੀ ਕਿ ਨਹੀਂ। ਪਰ ਹੁਣ ਇਹ ਭਾਵਨਾ ਤੁਹਾਨੂੰ ਹਰ ਥਾਂ ਉਤੇ ਦਿਖਾਈ ਦਿੰਦੀ ਹੈ। ਉਥੇ ਕੋਈ ਐਸੀ ਚੀਜ਼ ਵੇਖਣ ਦਾ ਮੌਕਾ ਹੀ ਨਹੀਂ ਮਿਲਿਆ ਜਿਸ ਨੂੰ ਬਹੁਤ ਚੰਗੀ ਲਗੀ ਕਿਹਾ ਜਾ ਸਕੇ। ਹਾਂ, ਸੈਂਕੜੇ ਸਾਲਾਂ ਤਕ ਤਰੱਕੀ ਦੇ ਖੇਤਰ ਵਿਚ ਪਹਿਲ ਕਾਰਨ ਪਦਾਰਥਕ ਖੇਤਰ ਵਿਚ ਅਮਰੀਕਾ ਦੀ ਤਰੱਕੀ ਬਹੁਤ ਜ਼ਿਆਦਾ ਹੈ ਅਤੇ ਐਸੀ ਕੋਈ ਯਾਦਗਾਰੀ ਘਟਨਾ ਨਹੀਂ ਵਾਪਰੀ ਜਿਸ ਨੂੰ ਮੈਂ ਪਾਠਕਾਂ ਨਾਲ ਸਾਂਝੀ ਕਰ ਸਕਾਂ।

? ਆਪਣੇ ਨਾਸਤਿਕ ਹੋਣ ਕਰਕੇ ਆਉਂਦੀਆਂ ਮੁਸ਼ਕਲਾਂ ਨੂੰ ਤੁਸੀਂ ਕਿਸ ਤਰ੍ਹਾਂ ਲੈਂਦੇ ਹੋ?

- ਵੈਸੇ ਤਾਂ ਮੈਨੂੰ ਨਾਸਤਿਕ ਹੋਣ ਕਾਰਨ ਕੋਈ ਖਾਸ ਮੁਸ਼ਕਲ ਆਉਂਦੀ ਨਹੀਂ। ਪਰ ਜੇ ਕਿਤੇ ਆ ਵੀ ਜਾਵੇ ਤਾਂ ਮੈਂ ਇਸ ਨੂੰ ਬਹੁਤੀ ਚਿੰਤਾ ਵਾਲੀ ਗੱਲ ਨਹੀਂ ਸਮਝਦਾ। ਧਰਮਾਂ ਨਾਲ ਅੱਟੇ ਪਏ ਸਮਾਜ ਵਿਚ ਵੱਖਰੀ ਰਾਹ ਉਤੇ ਚੱਲਣ ਲੱਗਿਆਂ ਕੁਝ ਨਾ ਕੁਝ ਤਾਂ ਸਹਿਣਾ ਪੈਣਾ ਹੀ ਹੈ। ਉਂਝ ਕੋਈ ਮੁਸ਼ਕਲ ਅੱਜ ਤਕ ਨਹੀਂ ਆਈ। ਜਿੱਥੋਂ ਤਕ ਕੁਝ ਆਸਤਕਾਂ ਵੱਲੋਂ ਮੇਰੇ ਉਤੇ ਲਿਖਤੀ ਵਾਰ ਕਰਨ ਦਾ ਸਵਾਲ ਹੈ, ਉਨਾਂ ਦਾ ਜਵਾਬ ਮੈਨੂੰ ਦੇਣਾ ਆਉਂਦਾ ਹੈ ਅਤੇ ਤੁਸੀਂ ਇਸ ਤੋਂ ਬਾਖੂਬੀ ਵਾਕਿਫ ਹੋ।

? ਤੁਸੀਂ ਤਰਕਸ਼ੀਲਤਾ ਦਾ ਮਨੁੱਖ ਦੇ ਜੀਵਨ ਤੇ ਸਮਾਜ ਲਈ ਕੀ ਰੋਲ ਮਿਥਦੇ ਹੋ।

- ਜਿੱਥੇ ਤਰਕ ਹੀ ਨਹੀਂ ਉਥੇ ਸੱਚ ਹੀ ਨਹੀਂ। ਤਰਕ ਤੋਂ ਬਿਨਾਂ ਮਨੁੱਖੀ ਜੀਵਨ ਤਾਂ ਹਨੇਰੇ ਵਿਚ ਰਹਿਣ ਵਾਲੀ ਗੱਲ ਹੈ। ਪਰ ਮੰਦੇ ਭਾਗਾਂ ਨੂੰ ਤਰਕ ਦੇ ਪਹਿਰੇਦਾਰਾਂ ਦੀ ਗਿਣਤੀ ਬਹੁਤ ਘੱਟ ਹੈ।

? ਤੁਸੀਂ ਪਿਛਲੇ ਲੰਬੇ ਸਮੇਂ ਤੋਂ ਆਪਣੀਆਂ ਰਚਨਾਵਾਂ ਰਾਹੀਂ ਮਾਂ ਬੋਲੀ ਪੰਜਾਬੀ ਦੀ ਸੇਵਾ ਕਰ ਰਹੇ ਹੋ, ਹੁਣ ਤੱਕ ਕਿੰਨੀਆਂ ਪੁਸਤਕਾਂ ਪੰਜਾਬੀ ਸਾਹਿਤ ਦੀ ਝੋਲੀ ਪਾਈਆਂ ਹਨ।

- ਮੇਰੀਆਂ ਹੁਣ ਤਕ ਤਿੰਨ ਪੁਸਤਕਾਂ ਛਪ ਚੁਕੀਆਂ ਹਨ। ਸਭ ਤੋਂ ਪਹਿਲਾਂ ਪੰਜਾਬੀ ਯੂਨੀਵਰਸਿਟੀ ਦੇ ਪੱਤਰਕਾਰੀ ਦੇ ਵਿਦਿਆਰਥੀਆਂ ਲਈ ਟੈਕਸਟ ਬੁੱਕ ਦੇ ਤੌਰ ਉੱਤੇ "ਪੱਤਰਕਾਰੀ : ਹੁਨਰ ਅਤੇ ਕਲਾ" ਛਪੀ। ਉਸਦੇ ਬਾਦ ਮੇਰੇ ਵਾਰਤਕ ਲੇਖਾਂ ਦੀ ਕਿਤਾਬ "ਪਹਿਲੀ ਕਿਤਾਬ" ਛਪੀ। ਫਿਰ "ਰੱਤੋ ਰੱਤ ਪੰਜਾਬ" ਛਪੀ ਜਿਸ ਵਿਚ ਪੰਜਾਬ ਦੇ ਸੰਤਾਪ ਦੌਰਾਨ ਲਿਖੇ ਲੇਖ ਹਨ। ਦੋ ਕਿਤਾਬਾਂ ਛਪਾਈ ਅਧੀਨ ਹਨ। ਤਿੰਨ ਦੇ ਖਰੜੇ ਤਿਆਰ ਹਨ। ਇਕ ਕਿਤਾਬ ਮੈਂ ਸਿੱਖੀ ਵਿਚ ਆਏ ਨਿਘਾਰ ਬਾਰੇ ਲੇਖਾਂ ਤੀ ਸੰਪਾਦਤ ਕਰ ਰਿਹਾ ਹਾਂ। ਚੰਡੀਗੜ੍ਹ ਬਾਰੇ ਇਕ ਕਿਤਾਬ ਅੰਗਰੇਜ਼ੀ ਭਾਸ਼ਾ ਵਿਚ ਭਾਰਤ ਸਰਕਾਰ ਦੇ ਪਬਲੀਕੇਸ਼ਨ ਵਿਭਾਗ ਨੇ ਲਿਖਵਾਈ ਸੀ, ਪਤਾ ਨਹੀਂ ਕਦੋਂ ਛਪੇਗੀ।

? ਪਿਛਲੇ ਸਮੇਂ ਵਿਚ ਸ਼ਹੀਦ ਭਗਤ ਸਿੰਘ ਬਾਰੇ ਚੱਲੀ ਬਹਿਸ ਬਾਰੇ ਤੁਸੀਂ ਕੀ ਸੋਚਦੇ ਹੋ

- ਸ਼ਹੀਦ ਭਗਤ ਸਿੰਘ ਆਪਣੇ ਸਮੇਂ ਦਾ ਹੀ ਨਹੀਂ ਸਗੋਂ ਅਜ਼ਾਦੀ ਦੀ ਲਹਿਰ ਦਾ ਇਕ ਅਜ਼ੀਮ ਸ਼ਹੀਦ ਹੋਇਆ ਹੈ। ਪਰ ਸਿੱਖੀ ਦੇ ਨਾਂ ਹੇਠ ਆਪਣਾ ਤੋਰੀ ਫੁਲਕਾ ਚਲਾਉਣ ਵਾਲੇ ਕੁਝ ਕਥਿਤ ਬੁੱਧੀਜੀਵੀਆਂ ਨੇ ਕਪੂਰ ਸਿੰਘ ਦੀ ਕਿਤਾਬ 'ਸਾਚੀ ਸਾਖੀ' ਵਿਚ ਭਗਤ ਸਿੰਘ ਬਾਰੇ ਦਰਜ ਟਿੱਪਣੀ ਨੂੰ ਚੁੱਕ ਕੇ ਪਤਾ ਨਹੀਂ ਕਿਉਂ ਭਗਤ ਸਿੰਘ ਉਤੇ ਚਿੱਕੜ ਸੁੱਟਣਾ ਸ਼ੁਰੂ ਕਰ ਦਿੱਤਾ। ਪਰ ਹੁਣ ਉਹ ਆਪੇ ਹੀ ਚੁੱਪ ਕਰ ਗਏ ਹਨ। ਸ਼ਹੀਦ ਭਗਤ ਸਿੰਘ ਦੀ ਸ਼ਹੀਦੀ ਤੇ ਕਿੰਤੂ ਕਰਕੇ ਅਸਲ ਵਿਚ ਕਥਿਤ ਸਿੱਖ ਬੁੱਧੀਜੀਵੀ ਖਬਰੇ ਆਪਣੀ ਅੱਜ ਦੇ ਸਮੇਂ ਵਿਚਲੀ ਸੰਦਰਭਹੀਣਤਾ ਨੂੰ ਬਹਾਲ ਕਰਨਾ ਚਾਹੁੰਦੇ ਸਨ।

? ਤੁਹਾਡੇ ਜੀਵਨ ਦਾ ਕੀ ਆਦਰਸ਼ ਹੈ

- ਸਾਰੀ ਲੋਕਾਈ ਲਈ ਚੰਗਾ ਅਤੇ ਬਰਾਬਰੀ ਦਾ ਜੀਵਨ ਜਿਉਣ ਵਾਲਾ ਸਮਾਜੀ ਆਰਥਕ ਸਿਸਟਮ ਸਿਰਜਣਾ ਜਿੱਥੇ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਨਾ ਹੋਵੇ।

? ਆਪਣੇ ਜੀਵਨ ਦੀ ਕੋਈ ਵਿਸ਼ੇਸ਼ ਤੇ ਯਾਦਗਾਰੀ ਘਟਨਾ ਬਾਰੇ ਸਾਡੇ ਪਾਠਕਾਂ ਨੂੰ ਦੱਸੋ।

- ਜ਼ਿੰਦਗੀ ਵਿਚ ਬਹੁਤ ਸਾਰੀਆਂ ਵਿਸ਼ੇਸ਼ ਘਟਨਾਵਾਂ ਵਾਪਰੀਆਂ ਹਨ ਜਿੰਨ੍ਹਾਂ ਦਾ ਸਬੰਧ ਵੱਖ ਵੱਖ ਤਰ੍ਹਾਂ ਨਾਲ ਹੈ। ਇਸ ਲਈ ਕਿਸੇ ਇਕ ਵਿਸ਼ੇਸ਼ ਘਟਨਾ ਦੀ ਚੋਣ ਕਰਨੀ ਮੁਸ਼ਕਲ ਲਗਦੀ ਹੈ। ਹਾਂ ਜੇ ਕਦੀ ਤੁਸੀਂ ਕਿਸੇ ਵਿਸ਼ੇਸ਼ ਕਾਲ ਜਾਂ ਖੇਤਰ ਬਾਰੇ ਭਵਿੱਖ ਵਿਚ ਕੋਈ ਸਵਾਲ ਕੀਤਾ ਤਾਂ ਜ਼ਰੂਰ ਦੱਸਾਂਗਾ। ਉਂਝ ਮੇਰੀ ਜ਼ਿੰਦਗੀ ਆਮ ਕਰਕੇ ਸਾਵੰ ਪੱਧਰੀ ਜਹੀ ਹੀ ਰਹੀ ਹੈ। ਆਮ ਮਨੁੱਖਾਂ ਵਾਲੇ ਐਬ ਵੀ ਰਹੇ ਹਨ, ਆਮ ਮਨੁੱਖਾਂ ਵਾਲੀਆਂ ਲਾਲਸਾਵਾਂ ਵੀ ਰਹੀਆਂ ਹਨ ਅਤੇ ਆਮ ਮਨੁੱਖਾਂ ਵਰਗੇ ਰਿਸ਼ਤੇ ਵੀ ਰਹੇ ਹਨ। ਸਮੁੱਚੇ ਤੌਰ 'ਤੇ ਮੈਂ ਆਪਣੇ ਵਿਤ ਅਨੁਸਾਰ ਭਰਪੂਰ ਜ਼ਿੰਦਗੀ ਬਿਤਾਈ ਹੈ।

? ਤਰਕਸ਼ੀਲ ਦੇ ਪਾਠਕਾਂ ਦੇ ਨਾਮ ਕੋਈ ਸੰਦੇਸ਼

- ਵਧੇ ਚੱਲੋ, ਵਧੇ ਚੱਲੋ। ਤੁਰਦੇ ਰਹੋਗੇ ਤਾਂ ਮੰਜ਼ਿਲ ਵੀ ਜ਼ਰੂਰ ਆਏਗੀ। ---

ਪੰਜਾਬੀ ਟ੍ਰਿਬਿਊਨ, ਚੰਡੀਗੜ੍ਹ।

☆ ☆ ☆



# ਤੁਹਾਡੇ ਹੁੰਗਾਰੇ

ਜੁਲਾਈ ਅਗਸਤ ਅੰਕ ਦੀ ਸੰਪਾਦਕੀ ਬਹੁਤ ਪ੍ਰਭਾਵਸ਼ਾਲੀ ਸੀ। ਡਾ. ਨਵਤੇਜ ਸਿੰਘ ਜੀ ਨਾਲ ਮੁਲਾਕਾਤ ਬਹੁਤ ਹੀ ਭਾਵਪੂਰਤ ਸੀ। ਫਲਸਫਾ: ਅਸੀਂ ਕਿਓਂ ਨਹੀਂ ਮੰਨਦੇ ਕਿ ਰੱਬ ਹੈ, ਔਖੀ ਤੇ ਸਮਝੋਂ ਬਾਹਰ ਸੀ। ਸੁਪਨੇ ਕਿਉਂ ਆਉਂਦੇ ਹਨ, ਸਿਹਤ ਵਿਗਿਆਨ, ਪਿੰਡ ਦੀ ਸੱਥ 'ਚੋਂ ਵਧੀਆ ਸੀ। ਮਿੰਨੀ ਕਹਾਣੀਆਂ ਤੇ ਕੇਸ ਰਿਪੋਰਟਾਂ ਜ਼ਿਆਦਾ ਲਾਇਆ ਕਰੋ। ਲੇਖਾਂ ਦੇ ਅੰਗਰੇਜ਼ੀ ਸ਼ਬਦਾਂ ਨੂੰ ਪੰਜਾਬੀ 'ਚ ਜਰੂਰ ਦਿਆ ਕਰੋ।

..**ਮੇਜਰ ਸਿੰਘ, ਕੁਲਵਿੰਦਰ ਸਿੰਘ, ਹੈਪੀ ਕੁਮਾਰ ਤਰਕ, ਬਲਵਿੰਦਰ ਸਿੰਘ, ਜੁਗਿੰਦਰ ਤੂਫਾਨ, ਜਗਤਾਰ, ਮੱਖਣ ਸਿੰਘ, ਪਿੰਡ ਰਾਏਪੁਰ, ਜ਼ਿਲਾ ਮਾਨਸਾ**

ਸਤੰਬਰ-ਅਕਤੂਬਰ ਅੰਕ ਵਧੀਆ ਲੱਗਾ। ਅਸੀਂ ਕਿਉਂ ਨਹੀਂ ਮੰਨਦੇ ਕਿ ਰੱਬ ਹੈ, ਜਗਤਾਰ ਬਾਹੋਵਾਲ ਦਾ ਲੇਖ ਲੜਕੀ ਨੇ ਠੀਕ ਹੋਕੇ ਕਿਹਾ, ਮਾਂ! ਮੈਂ ਹੁਣ ਠੀਕ ਹਾਂ ਤੇ ਅੰਜ਼ਾਮੇ ਗੁਲਿਸਤਾਂ ਕਿਆ ਹੋਗਾ ਵੀ ਪ੍ਰਭਾਵਸ਼ਾਲੀ ਸੀ।

.....**ਗਗਨਦੀਪ, ਗੁਰਦਿਆਲ ਤੇ ਗੁਰਦੀਪ ਕੌਰ ਸਿੱਧੂ ਨਵਾਂ ਪਿੰਡ ਬੀੜ ਬਹਿਮਣ, ਬਠਿੰਡਾ।**

ਸਤੰਬਰ-ਅਕਤੂਬਰ ਅੰਕ ਦੀਆਂ ਇਕ ਦੋ ਲਿਖਤਾਂ ਨੂੰ ਛੱਡਕੇ ਬਾਕੀ ਠੀਕ ਸੀ। ਨਵਕਿਰਨ ਪਾਂਛਟ ਦੀ ਲਿਖਤ 'ਬਹਿਰਾ ਹੂਆ ਖੁਦਾਇ' ਤਰਕਸ਼ੀਲ ਪੈਂਤੜੇ ਤੋਂ ਭਰਪੂਰ ਟਿੱਪਣੀ ਸੀ। 'ਸ਼ੈਤਾਨ ਤੇ ਦੇਵਤਿਆਂ ਦਾ ਜਨਮ' ਵੀ ਵਧੀਆ ਸੀ। ਸ਼ੰਕਾ ਨਵਿਰਤੀ ਤੇ ਖੋਜ ਖਬਰ ਪਰਚੇ ਦੀਆਂ ਪ੍ਰਾਪਤੀਆਂ ਹਨ। ਡਾ. ਸਰਹਿੰਦੀ ਦੇ ਲੇਖ ਦਿੰਦੇ ਰਿਹਾ ਕਰੋ।

......**ਜਸਵੀਰ ਸਿੰਘ ਸਲਾਵਾ, ਜ਼ਿਲਾ ਫਤਹਿਗੜ ਸਾਹਿਬ।**

ਸਤੰਬਰ-ਅਕਤੂਬਰ ਦਾ ਅੰਕ ਚੰਗਾ ਲੱਗਾ। ਪਿੰਡ ਦੀ ਸੱਥ 'ਚੋਂ, ਪੁਨਰ ਜਨਮ ਦਾ ਫਰਾਡ, ਕੇਸ ਰਿਪੋਰਟ ' ਉਹ ਕੰਮ 'ਤੇ ਪਰਤਿਆ' ਅਤੇ ਗਾਥਾ ਗਾਰਦੀ ਨਗਰ ਰਚਨਾਵਾਂ ਵੀ ਠੀਕ ਸਨ।

.......**ਦਲੀਪ ਸਿੰਘ ਮੋਟਰ ਮਕੈਨਿਕ, ਸਿਰਸਾ।**

ਸਤੰਬਰ-ਅਕਤੂਬਰ ਦਾ ਮੁੱਖ ਪੰਨਾ ਬਹੁਤ ਪ੍ਰਭਾਵਸ਼ਾਲੀ ਸੀ। ਬਹਿਰਾ ਹੂਆ ਖੁਦਾਇ, ਬਾਹਮਣ ਸ਼ਾਕਾਹਾਰੀ ਕਿਉਂ ਬਣੇ, ਅੰਜ਼ਾਮੇਂ ਗੁਲਸਤਾਂ ਕਿਆ ਹੋਗਾ ਅਤੇ ਜੇਕਰ ਅਸੀ ਨਾ ਸੰਭਲੇ, ਲੇਖ ਬਹੁਤ ਵਧੀਆ ਲੱਗੇ । ਮੈਗਜ਼ੀਨ ਦਾ ਪਹਿਲਾਂ ਨਾਲੋਂ ਤਾਂ ਸੁਧਾਰ ਹੋਇਆ, ਪਰ ਪਰੂਫ ਰੀਡਿੰਗ ਦੀ ਘਾਟ ਅਜੇ ਵੀ ਰੜਕਦੀ ਹੈ।

.......**ਸੁਖਵਿੰਦਰ ਸਿੰਘ ਸਕੱਤਰ, ਮਾਛੀਵਾੜਾ ਇਕਾਈ।**

ਸਤੰਬਰ-ਅਕਤੂਬਰ ਅੰਕ ਦਾ ਮੁੱਖ ਪੰਨਾ ਪ੍ਰਭਾਵਸ਼ਾਲੀ ਤੇ ਸੰਪਾਦਕੀ ਸਮੇਂ ਦੀ ਹਾਣ ਦੀ ਸੀ। ਸ਼ੈਤਾਨ ਤੇ ਦੇਵਤਿਆਂ ਦਾ ਜਨਮ, ਚੰਨ ਸਬੰਧੀ ਪ੍ਰਾਚੀਨ ਵਿਚਾਰ ਤੇ ਬ੍ਰਾਹਮਣ ਸ਼ਾਕਾਹਾਰੀ ਕਿਵੇਂ ਬਣੇ ਲੇਖ ਚੰਗੇ ਲੱਗੇ। ਪਿੰਡ ਦੀ ਸੱਥ 'ਚੋਂ, ਖਬਰ ਹੈ ਕਿ ਆਦਿ ਕਾਲਮ ਚੰਗੇ ਚਲ ਰਹੇ ਹਨ। ਸਰਗਰਮੀਆਂ ਪੜ੍ਹਕੇ ਉਤਸ਼ਾਹ ਮਿਲਦਾ ਹੈ। ਨਵੀਆਂ ਲੀਹਾਂ-ਨਵੀਆਂ ਪਿਰਤਾਂ ਕਾਲਮ ਠੀਕ ਹੈ ।

.....**ਸਤਾਰ ਮੁਹੰਮਦ, ਰਣਜੀਤ, ਰਾਮ ਧਨ, ਬਲਦੇਵ, ਪਰਮਜੀਤ, ਝਨੇਰ**

ਸਤੰਬਰ-ਅਕਤੂਬਰ ਦਾ ਮੈਗਜ਼ੀਨ ਮਿਲਿਆ। ਸਰਗਰਮੀਆਂ ਪੜ੍ਹਕੇ ਬਹੁਤ ਹੀ ਖੁਸ਼ੀ ਹੋਈ ਕਿ ਕਾਫਲਾ ਤੁਰ ਰਿਹਾ ਹੈ। ਤੁਹਾਡੇ ਮੈਟਰ ਰਾਹੀਂ ਜਨ ਸਾਧਾਰਨ ਗਿਆਨ ਪ੍ਰਾਪਤੀ ਕਰਦਾ ਹੈ। ਇਸ ਅੰਕ ਵਿਚ ਸੰਪਾਦਕੀ, ਲੋਕ ਬੋਲੀਆਂ, ਬਹਿਰਾ ਹੂਆ ਖੁਦਾਇ, ਪਿੰਡ ਦੀ ਸੱਥ, ਸ਼ੰਕਾ ਨਵਿਰਤੀ ਸਮੇਤ ਸਾਰਾ ਹੀ ਮੈਟਰ ਭਾਵਪੂਰਤ ਤੇ ਗਿਆਨ ਵਰਧਕ ਸੀ।

......**ਸੁਖਜਿੰਦਰ, ਸੰਦੀਪ, ਮਨਜੀਤ, ਪਿੰਡ ਗਾਗੋਵਾਲ, ਜ਼ਿਲਾ ਮਾਨਸਾ।**

ਸਤੰਬਰ-ਅਕਤੂਬਰ ਅੰਕ ਪੜ੍ਹਿਆ। ਮਹਿਸੂਸ ਹੋਇਆ ਕਿ ਤਰਕਸ਼ੀਲ ਸੁਸਾਇਟੀ ਆਪਣੇ ਅਸਲੀ ਨਿਸ਼ਾਨੇ ਤੋਂ ਭਟਕ ਚੁੱਕੀ ਹੈ। ਹੁਣ ਉਹ ਲੋਕਾਂ ਨੂੰ ਵਹਿਮ-ਭਰਮਾਂ ਤੇ ਅੰਧ-ਵਿਸ਼ਵਾਸ਼ਾਂ 'ਚੋਂ ਕੱਢਣ ਦੀ ਬਜਾਇ ਉਨ੍ਹਾਂ ਨੂੰ ਡਾਕਟਰ ਤੇ ਵਿਗਿਆਨੀ ਬਣਾਉਣ ਤੇ ਤੁਲੀ ਹੋਈ ਹੈ। ਇਸ ਅੰਕ ਵਿਚਲੇ ਬਹੁਤੇ ਲੇਖ ਡਾਕਟਰੀ ਤੇ ਵਿਗਿਆਨੀ ਵਿਸ਼ੇ ਨਾਲ ਸਬੰਧਿਤ ਸਨ ਜੋ ਘੱਟ ਪੜ੍ਹੇ-ਲਿਖੇ ਪਾਠਕਾਂ ਦੀ ਸਮਝੋਂ ਬਾਹਰ ਸਨ।

.....**ਕੁਲਦੀਪ ਕਰਮਗੜ੍ਹ, ਮਲੋਟ ਇਕਾਈ।**

ਸਤੰਬਰ-ਅਕਤੂਬਰ ਅੰਕ ਵਿਚ ਪ੍ਰ. ਨਾਰਲੀਕਰ ਨਾਲ ਕੀਤੀ ਮੁਲਾਕਾਤ ਸੰਖੇਪ ਅਤੇ ਭਾਵਪੂਰਤ ਸੀ। ਪ੍ਰੋ. ਨਾਰਲੀਕਰ ਦੇ ਉੱਤਰ ਨੂੰ ਸੰਪਾਦਕੀ ਬੋਰਡ ਵੱਲੋਂ ਖੁਦ ਵੀ ਸਰਲ ਰੂਪ ਦਿੱਤਾ ਜਾ ਸਕਦਾ ਸੀ। ਜੇਕਰ ਮੁਲਾਕਾਤ ਨੂੰ ਇੱਕ ਦੋ ਪੰਨੇ ਹੋਰ ਦੇ ਦਿੱਤੇ ਜਾਂਦੇ ਤਾਂ ਇਹ ਸ਼ਾਇਦ ਕੋਈ ਗਲਤੀ ਨਾ ਹੁੰਦਾ। ਨਾਰਲੀਕਰ ਜੀ ਦੇ ਅਨੁਭਵ ਨੂੰ ਸਮਝਣ ਅਤੇ ਜਾਨਣ ਲਈ ਪਾਠਕ ਜਨਾਂ ਦੀ ਜਾਣਕਾਰੀ ਲਈ ਉਨ੍ਹਾਂ ਦੀਆਂ ਛਪੀਆਂ ਪੁਸਤਕਾਂ ਆਦਿ ਬਾਰੇ ਜਾਣਕਾਰੀ ਦੇਣੀ ਚਾਹੀਦੀ ਸੀ।

......**ਪ੍ਰੀਤਮ ਸਿੰਘ ਮੁਕੰਦਪੁਰ, ਪੱਤਰਕਾਰ ਦੇਸ਼ ਸੇਵਕ।**

ਇਹ ਅੰਕ ਠੀਕ ਹੀ ਸੀ। ਕਈ ਲੇਖ ਆਮ ਪਾਠਕਾਂ ਦੀ ਸਮਝ ਤੋਂ ਬਾਹਰ ਸਨ। ਪ੍ਰੋ. ਨਾਰਲੀਕਰ ਨਾਲ ਮੁਲਾਕਾਤ ਵਿਸਥਾਰਪੂਰਵਕ ਨਹੀਂ ਸੀ। 'ਸ਼ੈਤਾਨ ਤੇ ਦੇਵਤਿਆਂ ਦਾ ਜਨਮ' ਰੱਬ ਸਬੰਧੀ ਲੇਖ ਤੇ ਤਾਰਾ ਵਿਗਿਆਨ ਆਦਿ ਰਚਨਾਵਾਂ ਨੂੰ ਜੇਕਰ ਸਰਲ ਭਾਸ਼ਾ ਵਿਚ ਛਾਪਿਆ ਜਾਂਦਾ ਤਾਂ ਹੋਰ ਵੀ ਠੀਕ ਹੋਣਾ ਸੀ।

......**ਨਰਿੰਦਰ, ਸੰਘਾ, ਜ਼ਿਲਾ ਮਾਨਸਾ।**

ਸਤੰਬਰ-ਅਕਤੂਬਰ ਦਾ ਅੰਕ ਪ੍ਰਭਾਵਸ਼ਾਲੀ ਸੀ। ਉਦਾਸੀਨਤਾ ਅਤੇ ਇਸਦੇ ਕਾਰਨ, ਡਾ. ਯਾਦਵਿੰਦਰ ਸਿੰਘ ਐਮ. ਡੀ. ਦੀ ਖੋਜ ਰਿਪੋਰਟ ਅਤੇ ਪੁਨਰ-ਜਨਮ ਦਾ ਫਰਾਡ ਭਾਵਪੂਰਤ ਰਚਨਾਵਾਂ ਸਨ। ਮੈਗਜ਼ੀਨ ਦੇ ਹੋਰ ਪੰਨੇ ਵਧਾਉਣ ਦੀ ਲੋੜ ਹੈ।

......**ਰਾਜਪਾਲ ਕੌਰ, ਸੁਰਿੰਦਪਾਲ ਕੌਰ, ਬੇਬੀ ਹਰਪਿੰਦਰ ਰਿੰਪੀ ਭੰਗਚੜੀ, ਜ਼ਿਲਾ ਮੁਕਤਸਰ**

ਸਤੰਬਰ-ਅਕਤੂਬਰ ਅੰਕ ਦਾ ਮੁੱਖ ਪੰਨਾ ਪ੍ਰਭਾਵਸ਼ਾਲੀ ਨਹੀਂ ਸੀ। ਇਹ ਅਕਸਰ ਹੀ ਵੇਖਣ ਨੂੰ ਮਿਲਦਾ ਹੈ ਕਿ ਮੈਗਜ਼ੀਨ ਵਿਚਲਾ ਮੈਟਰ ਰੌਚਿਕ ਨਹੀਂ ਹੁੰਦਾ ਤੇ ਆਮ ਪਾਠਕਾਂ ਦੇ ਪੱਲੇ ਕੁੱਝ ਨਹੀਂ ਪੈਂਦਾ। ਇਸ ਵੱਲ ਧਿਆਨ ਦੇਣ ਦੀ ਲੋੜ ਹੈ।

.....ਰਵਿੰਦਰ ਸਿੰਘ, ਨੰਗਲ ਟਾਊਨਸ਼ਿੱਪ।

ਮੈਗਜ਼ੀਨ ਵਿਚ ਅਲੋਚਨਾਤਮਕ ਚਿੱਠੀਆਂ ਦੀ ਘਾਟ ਰੜਕਦੀ ਹੈ। ਸ਼ਬਦਾਵਲੀ ਔਖੀ ਤੇ ਸਾਧਾਰਨ ਪਾਠਕਾਂ ਦੀ ਸਮਝ ਤੋਂ ਬਾਹਰ ਹੁੰਦੀ ਹੈ ਪਰ ਸਤੰਬਰ-ਅਕਤੂਬਰ ਅੰਕ ਕਾਫੀ ਹੱਦ ਤੱਕ ਠੀਕ ਸੀ। ......ਰਣਜੀਤ, ਮੋਠਾਂਵਾਲਾ, ਫਿਰੋਜ਼ਪੁਰ।

ਇਸ ਅੰਕ ਵਿਚ ਫਲਾਸਫੀ ਕਾਲਮ ਵਿਚ ਰੱਬ ਨੂੰ ਨਾ ਮੰਨਣ ਵਾਲਾ ਲੇਖ ਕਮਾਲ ਦੀ ਰਚਨਾ ਸੀ । ਰੌਚਿਕ ਲੇਖ ਵੱਧ ਦਿਆ ਕਰੋਜਿਵੇਂ ਕਿ ਹੱਡੀ ਹੰਢਾਏ ਪਲਾਂ ਦੀ ਦਾਸਤਾਨ।

**......ਡਾ. ਓ. ਪੀ. ਸ਼ਰਮਾ, ਜਗਸੀਰ ਬਰਾੜ, ਜਰਨੈਲ ਸਿੰਘ, ਬੱਬਲ ਸੇਠ, ਸਿੰਘਪੁਰਾ-ਸਿਰਸਾ।**

ਸਤੰਬਰ-ਅਕਤੂਬਰ ਅੰਕ ਦਾ ਸਮੁੱਚਾ ਅੰਕ ਵਧੀਆ ਲੱਗਾ। ਪਰ ਪ੍ਰੋ. ਨਾਰਲੀਕਰ ਦੀ ਮੁਲਾਕਾਤ ਵਿਚੋਂ ਕੁੱਝ ਪਿੜ ਪੱਲੇ ਨਹੀਂ ਪਿਆ। ਵਿਚਾਰ ਤੇ ਵਿਸਥਾਰ ਕਾਲਮ ਸ਼ੁਰੂ ਕਰਨਾ ਚੰਗੀ ਗੱਲ ਹੈ। ਕਦੇ ਕਦਾਈਂ ਪਾਸ਼, ਪਾਤਰ, ਤੇ ਪਰਵਾਨਾ ਜੀ ਨੂੰ ਵੀ ਛਾਪਿਆ ਕਰੋ। ....**ਕਮਲਜੀਤ ਕੌਰ, ਜਗਦੇਵ, ਮਕਸੂਦੜਾ**

ਸਤੰਬਰ-ਅਕਤੂਬਰ ਅੰਕ ਵਿਚ ਨਾਰਲੀਕਰ ਜੀ ਦੇ ਵਿਚਾਰ ਬਹੁਤ ਪਸੰਦ ਆਏ। ਗਾਥਾ ਗਾਰਦੀਨਗਰ ਦੀ ਰੌਚਿਕ ਸੀ। ਮੈਗਜ਼ੀਨ ਨੂੰ ਰੌਚਿਕ ਬਣਾਉਣ ਲਈ ਅਨੁਵਾਦਤ ਰਚਨਾਵਾਂ ਘੱਟ ਦਿਆ ਕਰੋ। ਮਿੰਨੀ ਕਹਾਣੀ ਤੇ ਕਾਵਿ ਵਿਅੰਗਾਂ ਦੀ ਘਾਟ ਰੜਕਦੀ ਹੈ। ......**ਅੰਕੁਰ, ਸੰਗਰੂਰ।**

ਇਸ ਅੰਕ ਦਾ ਸਾਰਾ ਮੈਟਰ ਆਮ ਪਾਠਕਾਂ ਦੀ ਸਮਝ ਵਿਚ ਆਉਣ ਵਾਲਾ ਸੀ। ਕੇਸ ਰਿਪੋਰਟਾਂ ਸਾਧਾਰਨ ਪੱਧਰ ਦੀਆਂ ਸਨ। ਰੈਗੂਲਰ ਕਾਲਮਾਂ ਦੀ ਘਾਟ ਰੜਕਦੀ ਸੀ। ਨਵੇਂ ਕਾਲਮ ਸ਼ੁਰੂ ਕਰਕੇ ਮੈਗਜ਼ੀਨ ਰੌਚਿਕ ਬਣਾਉਣ ਦੀ ਲੋੜ ਹੈ।

......**ਕੇ. ਸੀ. ਰੁਪਾਣਾ-ਮੁਕਤਸਰ।**

ਸਤੰਬਰ-ਅਕਤੂਬਰ ਅੰਕ ਵਿਚ ਐਸ. ਐਸ. ਅਜ਼ਾਦ ਦੀ ਰਚਨਾ 'ਸ਼ੈਤਾਨ ਤੇ ਦੇਵਤਿਆਂ ਦਾ ਜਨਮ' ਗਿਆਨਵਰਧਕ ਸੀ। ਚੰਨ ਸਬੰਧੀ ਕੁਝ ਪ੍ਰਾਚੀਨ ਵਿਚਾਰ ਬਹੁਤ ਪਸੰਦ ਆਏ।

......**ਰਣਬੀਰ ਭਾਗੀਵਾਂਦਰ-ਬਠਿੰਡਾ।**

ਇਸ ਅੰਕ ਵਿਚ ਚੰਨ ਸਬੰਧੀ ਜਾਣਕਾਰੀ ਰੌਚਿਕ ਲੱਗੀ। ਮੁਲਾਕਾਤ ਵਾਲਾ ਕਾਲਮ ਪ੍ਰਭਾਵਸ਼ਾਲੀ ਸੀ।

.......**ਗੁਰਪ੍ਰੀਤ ਕੌਰ, ਪ੍ਰਿੰਸਦੀਪ , ਜਟਾਣਾ ਖੁਰਦ- ਮਾਨਸਾ।**

☆☆☆

ਕਵਿਤਾ

## ਵਤਨੋਂ ਪਾਰ

**ਖਰਲਵੀਰ, ਇੰਗਲੈਂਡ**

ਰੁੱਤ ਤਾਂ ਬਹਾਰਾਂ ਦੀ ਸੀ,
ਕਿਉਂ ਇਨਸਾਨੀਅਤ ਦਾ ਕਤਲ ਹੋਇਆ,
ਹੱਸਣ ਖੇਡਣ ਦੇ ਦਿਨ ਸਨ,
ਭਰਵੀਆਂ ਫਸਲਾਂ ਦਾ ਸਮਾਂ ਸੀ,
ਪਰ ਬੀਜ ਦਿੱਤੀ ਨਫਰਤ।
ਲਾਲਚੀ ਵੰਸ਼ ਦੇ ਲਾਲਚ ਨੇ,
ਧਰਮ ਦੇ ਠੇਕੇਦਾਰਾਂ ਨੇ,
ਤੇ ਨਾਲ ਹੀ ਸਰਮਾਏਦਾਰਾਂ ਨੇ,
ਵੰਡ ਦਿੱਤਾ ਇਨਸਾਨਾਂ ਨੂੰ,
ਦਿਨ ਦੇ ਚਾਨਣ 'ਚ,
ਲਾਈਲੱਗ ਲਾਣਾ,
ਨ੍ਹੇਰ ਦੇ ਪਹਿਨ ਵਸਤਰ,
ਲੱਗ ਪਿਆ ਹੇਕਾਂ ਲਾਉਣ,
ਅਲੀ ਦਾ ਪਹਿਲਾ ਨੰਬਰ,
ਰਾਜ ਕਰੇਗਾ ਖਾਲਸਾ,
ਹਰੇ ਕਰਿਸ਼ਨਾ, ਹਰੇ ਰਾਮਾਂ,
ਜੈ ਮਾਤਾ ਦੀ।
ਗੰਧਲ ਗਿਆ ਪਵਿੱਤਰ ਜਲ,
ਧਰਤੀ ਲਹੂ ਲੁਹਾਣ,
ਬੁੱਧ ਸਿਰ ਫੜ ਬੈਠ ਗਿਆ,
ਨਫਰਤ ਦੀ ਅੱਗ ਫੈਲੀ ਚੁਫੇਰੇ,
ਮੁਹੱਬਤ ਕਤਲ ਹੋਈ,
ਇਨਸਾਨੀਅਤ ਵੀ ਮੋਈ,
ਰੋਸ ਵਜੋਂ ਜੰਮਦਾ ਬੱਚਾ ਰੋਇਆ,
ਮੇਰੇ ਸਿਰ 'ਤੇ ਜਾਤ ਪਾਤ, ਰੰਗਾਂ,
ਨਸਲਾਂ ਤੇ ਧਰਮਾਂ ਦਾ ਨਾਂ ਤਾਜ ਰੱਖੇ,
ਝੂਠ ਦੀਆਂ ਲੋਰੀਆਂ ਹੇਠ,
ਉਸਦੀ ਚੀਖ ਬੇਆਵਾਜ਼ ਹੋਈ।
ਕੁਰਾਹੇ ਪਾਇਆ ਗਿਆ,
ਰੰਗਾ ਦਾ ਨਾਚ, ਸਭਿਅਤਾ ਦਾ ਨਾਚ,
ਬਰਨਲੀ ਓਲਡ ਹੋਮ ਤੇ ਬਰੈਡਫੋਰਡ ਵਿਖੇ ਹੋਇਆ।
ਸਦੀ ਦੀ ਚੜ੍ਹਦੀ ਸਵੇਰ ਹੀ ਦਾਗਦਾਰ ਹੋਈ,
ਫਿਰ ਸੂਰਮੇ ਜਾਗੇ! ਸਮੇਂ ਦੇ ਹਾਣੀ,
ਦਾਗਦਾਰ ਸਦੀ ਨੂੰ ਆਪਣੇ ਲਹੂ-ਸੰਗ ਧੋਂਦੇ,
ਇਨਸਾਨੀਅਤ ਨੂੰ ਕਤਲ ਹੋਣੋਂ ਬਚਾਉਂਦੇ,
ਹੱਕ ਲਈ, ਚਾਨਣ ਲਈ,
ਸੱਚ ਦਾ ਝੰਡਾ ਲੈ, ਦੁਮੇਲਾਂ ਵੱਲ ਤੁਰੇ ਜਾਣ।

☆☆☆



### ਲਾਈਫ ਮੈਂਬਰਸ਼ਿੱਪ:

611. ਜਸਵਿੰਦਰ ਸਿੰਘ ਫੋਰਮੈਨ, ਵਾਰਡ ਨੰ:11, ਮਕਾਨ ਨੰ:935, ਪਿੰਡ ਤੇ ਡਾਕਖਾਨਾ ਲੋਹੀਆਂ ਖਾਸ, ਜ਼ਿਲਾ ਜਲੰਧਰ।
612. MR HANS HEERA, P.O. BOX 1913 TURLOCK C A 95381-1913, U.S.A.
613. RANDHIR KARRY, P.O.BOX,1913 TURLOCK C A 95381-1913, U.S.A.
614. ਹੰਸ ਰਾਜ ਸਪੁੱਤਰ ਸ੍ਰੀ ਪਾਖਰ ਰਾਮ, ਪਿੰਡ ਦਿਆਲਪੁਰ।
615. ਪ੍ਰੀਤਮ ਸਿੰਘ, ਜੇ. ਈ. ਪੁੱਤਰ ਸ੍ਰ: ਹਾਕਮ ਸਿੰਘ, ਪਿੰਡ ਤੇ ਡਾਕਖਾਨਾ ਗੁਰੂਸਰ, ਤਹਿਸੀਲ ਗਿੱਦੜਬਾਹਾ, ਜ਼ਿਲਾ ਮੁਕਤਸਰ।
616. ਜਗਦੇਵ ਸਿੰਘ ਬਰਾੜ (ਨੈਸਲੇ) ਸਪੁੱਤਰ ਸ੍ਰ: ਭਾਨ ਸਿੰਘ, ਮਕਾਨ ਨੰ:329, ਗਲੀ ਮਿਸਤਰੀ ਹਜ਼ਾਰਾ ਸਿੰਘ, ਮੋਗਾ।

### ਤਰਕਸ਼ੀਲ ਸੁਸਾਇਟੀ ਲਈ ਸਹਾਇਤਾ:

| | |
|---|---|
| 1 ਮਾ:ਹਰਮਿੰਦਰ ਸਿੰਘ, ਪਿੰਡ ਕੋਟਲਾ ਰਾਇਕਾ ਆਪਣੇ ਲੜਕੇ ਦੇ ਜਨਮ ਦਿਨ ਦੀ ਖੁਸ਼ੀ 'ਤੇ | 100.00 |
| 2. ਮੇਘ ਸਿੰਘ , ਪਿੰਡ ਸ਼ੇਰਪੁਰ । | 100.00 |
| 3. ਸੁਖਵਿੰਦਰ ਸਿੰਘ ਮਾਛੀਵਾੜਾ, ਬੇਟੀ ਤਰਕਜੋਤ ਦੇ ਜਨਮ ਦਿਨ ਤੇ | 100.00 |
| 4. ਮਲਕੀਤ ਕੌਰ, ਖਜ਼ਾਨਚੀ ਚੰਡੀਗੜ ਜ਼ੋਨ ਪਿਤਾ ਦੀ ਯਾਦ ਵਿੱਚ | 200.00 |

☆☆☆

### ਅਪੀਲ:

1. ਪੰਜਾਬ ਦੇ ਸਾਰੇ ਜੋਨਾਂ ਅਤੇ ਇਕਾਈਆਂ ਦੇ ਪ੍ਰਧਾਨ-ਸਕੱਤਰ ਆਪਣੇ ਮੁਕੰਮਲ ਸਿਰਨਾਵੇਂ , ਪਿੰਨ ਕੋਡ ਸਮੇਤ ਸੂਬਾ ਦਫਤਰ ਨੂੰ ਭੇਜਣ। ਜੇਕਰ ਕੋਈ ਟੈਲੀਫੋਨ ਹੋਵੇ ਤਾਂ ਉਸਦਾ ਨੰਬਰ ਵੀ ਭੇਜਿਆ ਜਾਵੇ।
2. ਸਮੂਹ ਇਕਾਈਆਂ ਆਪਣੇ ਵੱਲੋਂ ਚਲਾਏ ਜਾਂਦੇ ਮਨੋਰੋਗ ਮਸ਼ਵਰਾ ਕੇਂਦਰਾਂ ਦੀ ਮੁਕੰਮਲ ਜਾਣਕਾਰੀ ਜਿੰਨੀ ਜਲਦੀ ਹੋ ਸਕੇ ਸੂਬਾ ਦਫਤਰ ਨੂੰ ਭੇਜਣ ਤਾਂਜੋ ਇਸ ਦਫਤਰ ਤੋਂ ਪੁੱਛ-ਗਿੱਛ ਕਰਨ ਵਾਲਿਆਂ ਨੂੰ ਸਹੀ ਪਤਾ ਦਿੱਤਾ ਜਾ ਸਕੇ।

☆☆☆

## ਅਪੀਲ

ਆਓ, ਸੂਬਾ ਕਮੇਟੀ ਦੇ ਫੈਸਲੇ ਅਨੁਸਾਰ ਉੱਘੇ ਤਰਕਸ਼ੀਲ ਚਿੰਤਕ ਲਾਲਾ ਹਰਦਿਆਲ ਦੀ ਯਾਦ ਨੂੰ ਸਮਰਪਿਤ ਇੱਕ ਨਵੰਬਰ, 2001 ਨੂੰ ਮੈਗਜ਼ੀਨ ਦਿਵਸ ਵਜੋਂ ਮਨਾਈਏ। ਇਸ ਦਿਨ ਹਰ ਪਾਠਕ, ਮੈਂਬਰ ਮੈਗਜ਼ੀਨ ਦੇ ਵੱਧ ਤੋਂ ਵੱਧ ਸਾਲਾਨਾ ਅਤੇ ਜੀਵਨ ਚੰਦੇ ਭਰਵਾਉਣ ਲਈ ਹੰਭਲਾ ਮਾਰੇ ਤਾਂ ਜੋ ਤਰਕਸ਼ੀਲ ਨੂੰ ਆਓਣ ਵਾਲੇ ਸੰਮੇਂ ਵਿੱਚ ਲੋਕਾਂ ਦੇ ਵਿਸ਼ਾਲ ਹਿੱਸੇ ਤੱਕ ਪਹੁੰਚਾ ਕੇ ਲਹਿਰ ਦਾ ਹੋਰ ਪ੍ਰਚਾਰ- ਪ੍ਰਸਾਰ ਕੀਤਾ ਜਾ ਸਕੇ।

ਭਰਪੂਰ ਹੁੰਗਾਰੇ ਦੀ ਆਸ ਨਾਲ,

ਸੂਬਾ ਕਮੇਟੀ,
ਤਰਕਸ਼ੀਲ ਸੁਸਾਇਟੀ ਪੰਜਾਬ।

### ਕਾਵਿ-ਵਿਅੰਗ:

ਮੱਲੋ-ਮੱਲੀ ਦੇ ਬਾਪੂ
ਲੋਕ ਚੰਦ ਉੱਤੇ ਝੰਡੇ ਗੱਡ ਆਏ,
ਸਾਡੇ ਮਨਾਂ 'ਚੋਂ ਨਿਕਲੀ ਨਾ ਗੱਬ ਮੀਆਂ।
ਪੁੰਨ-ਪਾਨ ਦਾ ਸਾਡੇ 'ਤੇ ਭੈਅ ਪਾ ਕੇ,
ਵਿਹਲੜ ਕਿਰਤ ਜਾਂਦੇ ਸਾਡੀ ਚੱਬ ਮੀਆਂ।
ਮਿਹਨਤ ਕਰਨ ਵਾਲੇ ਭੁੱਖੇ ਮਰਨ ਥਾਂ ਥਾਂ,
ਸਾਧ-ਸੰਤ ਬੈਠਣ ਫੱਬ-ਫੱਬ ਮੀਆਂ।
ਮੱਲੋ-ਮੱਲੀ ਇਹ ਬਾਪੂ ਸਾਡੇ ਬਣੇ ਫਿਰਦੇ,
ਪਾਈ ਜੇਬ ਵਿਚ ਫਿਰਦੇ ਨੇ ਰੱਬ ਮੀਆਂ।

......ਬਲਦੇਵ ਸਿੰਘ ਆਜ਼ਾਦ ਲਖੋਵਾਲੀ

☆☆☆

## ਅਪੀਲ

ਹਰਿਆਣਾ, ਰਾਜਿਸਥਾਨ ਅਤੇ ਪੰਜਾਬ ਦੇ ਹਿੰਦੀ ਪੜ੍ਹਦੇ ਖੇਤਰਾਂ ਦੀ ਤਰਕਸ਼ੀਲ ਮੈਗਜੀਨ ਨੂੰ ਹਿੰਦੀ ਵਿੱਚ ਛਾਪਣ ਦੀ ਮੰਗ ਨੂੰ ਮੁੱਖ ਰੱਖਦੇ ਹੋਏ ਇਸ ਵਾਰ ਨਵੰਬਰ-ਦਸੰਬਰ ਅੰਕ ਤੋਂ 'ਤਰਕਸ਼ੀਲ ਮੈਗਜੀਨ' ਨੂੰ ਹਿੰਦੀ ਵਿੱਚ ਵੀ ਛਾਪਣਾ ਸ਼ੁਰੂ ਕਰ ਦਿੱਤਾ ਹੈ । ਆਸ ਹੈ ਕਿ ਤੁਸੀਂ ਇਸਨੂੰ ਭਰਪੂਰ ਹੁੰਗਾਰਾ ਦਿਉਂਗੇ ।

ਸੂਬਾ ਕਮੇਟੀ,
ਤਰਕਸ਼ੀਲ ਸੁਸਾਇਟੀ ਪੰਜਾਬ ।

# ਕੁੱਝ ਕਿਹਾ ਤਾਂ ਹਨੇਰਾ ਜਰੇਗਾ ਕਿਵੇਂ

ਪਿਛਲੇ ਦਿਨੀ ਅਖਬਾਰਾਂ ਵਿੱਚ ਡਾਕਟਰ ਯੂਨਿਸ ਸ਼ੇਖ ਨੂੰ ਪਾਕਿਸਤਾਨ ਦੇ ਇੱਕ ਅਡੀਸ਼ਨਲ ਸ਼ੈਸ਼ਨ ਜੱਜ ਵੱਲੋਂ ਇਸਲਾਮਿਕ ਕਾਨੂੰਨ ਦੇ ਅਨੁਸਾਰ ਮੌਤ ਦੀ ਸਜ਼ਾ ਅਤੇ ਜ਼ੁਰਮਾਨਾ ਕਰਨ ਦੀਆਂ ਖ਼ਬਰਾਂ ਛਪੀਆਂ ਹਨ। ਡਾਕਟਰ ਯੂਨਿਸ ਸ਼ੇਖ ਦਾ ਕਸੂਰ ਇਹ ਹੈ ਕਿ ਉਹ ਸਿਰਫ ਮੈਡੀਕਲ ਕਾਲਜ ਵਿੱਚ ਇੱਕ ਪਰਾ-ਅਧਿਆਪਕ ਹੀ ਨਹੀਂ ਸਗੋਂ ਉਹ ਅੰਧ-ਵਿਸ਼ਵਾਸ਼ਾਂ ਖਿਲਾਫ ਕੰਮ ਕਰਦੀ ਇੱਕ ਸਵੈ-ਸੰਸਥਾ ਦਾ ਆਗੂ ਅਤੇ ਸੰਸਥਾਪਕ ਵੀ ਹੈ। ਜਿਸਨੇ ਜਿਸਮਾਨੀ ਸਿਹਤ ਦੇ ਨਾਲ-ਨਾਲ ਵਿਦਿਆਰਥੀਆਂ ਦੇ ਮਾਨਸਿਕ ਵਿਕਾਸ ਦਾ ਵੀ ਬੀੜਾ ਚੁੱਕਿਆ ਹੋਇਆ ਹੈ। ਇੱਕ ਵਿਚਾਰ-ਚਰਚਾ ਦੌਰਾਨ ਉਸਨੇ ਆਪਣੇ ਵਿਦਿਆਰਥੀਆਂ ਨੂੰ ਕੁੱਝ ਇਤਿਹਾਸਕ ਸਚਾਈਆਂ ਬਾਰੇ ਦੱਸਿਆ, ਜਿਸ ਵਿੱਚ ਇਹ ਗੱਲ ਵੀ ਸ਼ਾਮਲ ਹੈ ਕਿ ਇਸਲਾਮ ਧਰਮ ਦੀ ਸਥਾਪਨਾ ਤੋਂ ਪਹਿਲਾਂ, ਹਜ਼ਰਤ ਮੁਹੰਮਦ ਅਤੇ ਉਸਦੇ ਮਾਤਾ-ਪਿਤਾ ਮੁਸਲਮਾਨ ਨਹੀਂ ਸਨ। ਕਿਉਂਕਿ ਹਜ਼ਰਤ ਮੁਹੰਮਦ ਇਸਲਾਮ ਦਾ ਬਾਨੀ ਹੈ ਅਤੇ ਇਸਲਾਮ ਧਰਮ ਅਤੇ ਇਸਦੇ ਪੈਰੋਕਾਰ ਬਾਅਦ ਵਿੱਚ ਹੀ ਹੋਂਦ ਵਿੱਚ ਆਏ। ਇਸ ਆਮ ਜਿਹੀ ਸਚਾਈ ਬਾਰੇ ਜਾਨਣ-ਸਮਝਣ ਲਈ ਕੋਈ ਬਹੁਤੀ ਅਕਲ ਜਾਂ ਸੂਝ-ਬੂਝ ਦੀ ਲੋੜ ਨਹੀਂ। ਇਹ ਗੱਲ ਹੋਰਨਾਂ ਧਰਮਾਂ ਤੇ ਵੀ ਲਾਗੂ ਹੁੰਦੀ ਹੈ ਜਿਵੇਂ ਈਸਾ ਮਸੀਹ ਤੋਂ ਪਹਿਲਾਂ ਈਸਾਈ ਧਰਮ ਨਹੀਂ ਸੀ ਅਤੇ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਸਿੱਖ ਧਰਮ ਨਹੀਂ ਸੀ। ਸੱਚ ਬੋਲਣ ਅਤੇ ਇਤਿਹਾਸਕ ਤੱਥਾਂ ਤੋਂ ਜਾਣੂ ਕਰਵਾਉਣ ਬਦਲੇ ਡਾਕਟਰ ਯੂਨਿਸ ਸ਼ੇਖ ਨੂੰ ਧਰਮ ਦੀ ਬੇਹੁਰਮਤੀ ਦਾ ਦੋਸ਼ੀ ਠਹਿਰਾਉਣਾ ਸਿਰੇ ਦੀ ਬੇਇਨਸਾਫੀ ਅਤੇ ਜ਼ਹਾਲਤ ਭਰੀ ਕਾਰਵਾਈ ਹੈ। ਤਰਕਸ਼ੀਲ ਅਦਾਰਾ ਕਰੜੇ ਸ਼ਬਦਾਂ ਵਿੱਚ ਧਰਮ ਦੀ ਆੜ ਵਿੱਚ ਸੁਣਾਏ ਗਏ ਇਸ ਫੈਸਲੇ ਦੀ ਨਿਖੇਧੀ ਕਰਦਾ ਹੈ ਅਤੇ ਅਪੀਲ ਕਰਦਾ ਹੈ ਕਿ ਡਾਕਟਰ ਯੂਨਿਸ ਸ਼ੇਖ ਦੀ ਜ਼ਿੰਦਗੀ ਬਚਾਉਣ ਲਈ ਕੌਮੀ ਅਤੇ ਕੌਮਾਂਤਰੀ ਮੰਚਾਂ 'ਤੇ ਇਸ ਸਬੰਧੀ ਆਵਾਜ਼ ਉਠਾਈ ਜਾਵੇ।

...................... ਅਦਾਰਾ

If undelivered please return to :

**Tarksheel**

Tarksheel Bhawan, Tarksheel Chowk,
Shanghera Bye Pass,
BARNALA -148101

**BOOK POST**
(Printed Matter)

To ______________________________

______________________________

______________________________

______________________________